# ਰਮਨ ਮਹਾਂਰਿਸ਼ੀ

ਕ੍ਰਿਸ਼ਣ ਸਵਾਮੀਨਾਥਨ

ਅਨੁਵਾਦ
ਸੁਰਜੀਤ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

## ਧੰਨਵਾਦ

ਸ਼੍ਰੀ ਰਮਨ ਆਸ਼ਰਮ ਦੇ ਅਹੁਦੇਦਾਰਾਂ ਦਾ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਉਸ ਨੂੰ ਆਪਣੀਆਂ ਰਚਨਾਵਾਂ ਵਿਚੋਂ ਖੁਲ੍ਹਦਿਲੀ ਨਾਲ ਹਵਾਲੇ ਦੇਣ ਦਾ ਅਵਸਰ ਦਿਤਾ।

# ਤਤਕਰਾ

## ਭਾਗ ਪਹਿਲਾ—ਮਨੁੱਖ



## ਦੂਜਾ ਭਾਗ : ਪਰਮ ਮਨੁੱਖ

# 1. ਪਿਛੋਕੜ : ਇਤਿਹਾਸ ਤੇ ਪੁਰਾਣ ਕਥਾ

ਰਮਨ ਮਹਾਂਰਿਸ਼ੀ ਰਿਸ਼ੀਆਂ ਦੀ ਉਸ ਪਰੰਪਰਾ ਦੀ ਕੜੀ ਹੈ ਜਿਨ੍ਹਾਂ ਦਾ ਆਰੰਭ ਉਪਨਿਸ਼ਦਾਂ ਦੇ ਰਿਸ਼ੀਆਂ, ਜਿਨ੍ਹਾਂ ਵਿਚ ਮਹਾਤਮਾ ਬੁੱਧ ਤੇ ਸ਼ੰਕਰ ਵੀ ਸ਼ਾਮਲ ਹਨ। ਜਿਨ੍ਹਾਂ ਨੇ ਗਿਆਨ ਮਾਰਗ ਦਾ ਸਿਧਾਂਤ ਮੌਖਿਕ ਅਤੇ ਅਮਲੀ ਤੌਰ ਤੇ ਦ੍ਰਿੜ ਕਰਵਾਇਆ। ਸ਼ੰਕਰ ਜੀ (788-820 ਈਸਵੀ) ਮਗਰੋਂ ਇਸ ਮਾਰਗ ਦੇ ਸਭ ਤੋਂ ਵੱਡੇ ਪੱਥ-ਪਰਦਰਸ਼ਕ ਮਹਾਂਰਿਸ਼ੀ ਹੀ ਹੋਏ ਹਨ। ਪ੍ਰੋ: ਡੀ. ਐਸ. ਸ਼ਰਮਾ ਦੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਇਤਿਹਾਸਕ ਤੌਰ ਤੇ ਸ਼ੰਕਰ ਜੀ ਮਗਰੋਂ ਗਿਆਨ ਮਾਰਗ ਤੇ ਬਹੁਤਾ ਜ਼ੋਰ ਕਿਸੇ ਨਹੀਂ ਦਿਤਾ। ਸ਼ੰਕਰ ਜੀ ਵਲੋਂ ਆਪਣੇ ਅਦਵੈਤਵਾਦੀ ਸਿਧਾਂਤ ਦੀ ਸਥਾਪਨਾ ਮਗਰੋਂ ਕਈ ਭਗਤੀ ਲਹਿਰਾਂ ਉਠੀਆਂ ਅਤੇ ਗਿਆਨਯੋਗ ਤੇ ਛਾ ਗਈਆਂ। ਸਭ ਤੋਂ ਪਹਿਲਾਂ ਰਾਮਾਨੁਜਚਾਰੀਆ ਅਤੇ ਮਧਵਚਾਰੀਆ ਦੇ ਈਸ਼ਵਰ-ਵਾਦੀ ਦਰਸ਼ਨ ਅਤੇ ਸਵੈ-ਸਿਧਾਂਤ ਦਰਸ਼ਨ ਆਏ। ਉਸ ਮਗਰੋਂ, ਉਤਰੀ ਭਾਰਤ ਦੀਆਂ ਮਗਰਲੀਆਂ ਭਗਤੀ ਲਹਿਰਾਂ ਜੋ ਪੰਦਰਵੀਂ ਤੇ ਸੋਲ੍ਹਵੀ ਸਦੀ ਵਿਚ ਉਭਰੀਆਂ, ਨੂੰ ਇਸਲਾਮੀ ਈਸ਼ਵਰਵਾਦ ਅਤੇ ਪ੍ਰਚਾਰ ਸਾਹਮਣੇ ਦ੍ਰਿੜਤਾ ਦਾ ਰੁੱਖ ਅਪਨਾਉਣਾ ਪਿਆ। 19ਵੀਂ ਸਦੀ ਦੇ ਬ੍ਰਹਮਸਮਾਜ ਅਤੇ ਆਰੀਆ ਸਮਾਜ ਅੰਦੋਲਨ ਵੀ ਈਸਾਈ ਈਸ਼ਰਵਰਵਾਦ ਦੇ ਮੁਕਾਬਲੇ ਪੂਰੀ ਤਰ੍ਹਾਂ ਈਸ਼ਵਰਵਾਦੀ ਹੀ ਸਨ। ਮਗਰੋਂ ਜਦੋਂ ਹਿੰਦੂ ਧਰਮ ਦਾ ਸਰਬ-ਪੱਖੀ ਪੁਨਰ-ਉਥਾਨ ਕੀਤਾ ਗਿਆ ਤਾਂ ਸ੍ਰੀ ਰਾਮਾਕ੍ਰਿਸ਼ਨਾ ਨੇ ਅਜੋਕੇ ਸੰਸਾਰ ਲਈ ਸਭ ਤੋਂ ਸੌਖਾ ਰਾਹ ਭਗਤੀ ਹੀ ਦਸਿਆ। ਭਗਤੀ ਦੀ ਇਸ 11ਸਦੀਆਂ ਦੀ ਵਹਿ ਰਹੀ ਵੱਡੀ ਧਾਰਾ ਦੇ ਮੁਕਾਬਲੇ ਤੇ ਸ੍ਰੀ ਰਮਨ ਮਹਾਂਰਿਸ਼ੀ ਦੀ ਸ਼ਾਂਤ ਨਗਨ ਮੂਰਤੀ ਇਕ ਅਚੱਲ ਚਟਾਨ ਵਾਂਗ ਦਿਸ ਆਉਂਦੀ ਹੈ। ਪਰ ਇਸਦਾ ਇਹ ਅਰਥ ਨਹੀਂ ਕਿ ਉਨ੍ਹਾਂ ਨੂੰ ਮਨੁੱਖ ਦੇ ਅਧਿਆਤਮਕ ਜੀਵਨ ਵਿਚ ਭਗਤੀ ਦੇ ਠੀਕ ਸਥਾਨ ਬਾਰੇ ਪਤਾ ਨਹੀਂ ਸੀ। ਸਗੋਂ ਇਸ ਦੇ ਉਲਟ ਸ਼ੰਕਰ ਵਾਂਗ ਹੀ, ਜਿਨ੍ਹਾਂ ਨੇ ਆਤਮਾ ਨੂੰ ਝੰਜੋੜਨ ਵਾਲੇ ਕਈ ਭਜਨ ਰਚੇ, ਮਹਾਂਰਿਸ਼ੀ ਨੇ ਵੀ ਅਰੁਨਾਚਲ ਸ਼ਿਵ ਦੀ

ਉਸਤਤੀ ਵਿਚ ਪੰਜ ਭਜਨਾਂ ਦੀ ਰਚਨਾ ਕੀਤੀ। ਅਤੇ ਸਾਨੂੰ ਜਾਣ ਕੇ ਸ਼ਾਇਦ ਹੈਰਾਨੀ ਹੋਏ ਕਿ ਇਨ੍ਹਾਂ ਵਿਚੋਂ ਇਕ ਵਿਚ ਉਨ੍ਹਾਂ ਨੇ ਪ੍ਰੇਮਾ ਭਗਤੀ ਦੀ ਰਵਾਇਤ ਅਨੁਸਾਰ ਲਾੜੇ-ਲਾੜੀ ਦਾ ਬਿੰਬ ਵਰਤਿਆ ਹੈ। ਪਰ ਇਸ ਸਭ ਕੁਝ ਦੇ ਬਾਵਜੂਦ ਉਨ੍ਹਾਂ ਨੇ ਜਿਸ ਵਿਚਾਰ ਮਾਰਗ ਦਾ ਡੱਟ ਕੇ ਪ੍ਰਚਾਰ ਕੀਤਾ, ਉਸ ਦਾ ਅਸਲ ਮਕਸਦ ਗਿਆਨ ਮਾਰਗ ਦੀ ਪੁਨਰ ਸੁਰਜੀਤੀ ਹੀ ਸੀ। ਕੇਵਲ, ਉਸ ਜ਼ਮਾਨੇ ਦੇ ਹਾਲਾਤ ਅਨੁਸਾਰ ਜਿਸ ਵਿਚ ਉਹ ਵਿਚਰੇ, ਉਨ੍ਹਾਂ ਨੇ ਇਸ ਸਿਧਾਂਤ ਨੂੰ ਉਸ ਖ਼ਾਸ ਧਰਮ ਦੇ ਘੇਰੇ ਵਿਚੋਂ ਕੱਢ ਦਿਤਾ ਜਿਸ ਨੇ ਹੁਣ ਤਕ ਇਸ ਨੂੰ ਪਾਲਿਆ ਪੋਸਿਆ ਸੀ ਅਤੇ ਇਸ ਨੂੰ ਸਾਰੇ ਮਨੁੱਖਾਂ ਦੀ ਪਹੁੰਚ ਅੰਦਰ ਲਿਆ ਦਿਤਾ।

ਜ਼ਿਮਰ ਨੇ ਆਪਣੀ ਪੁਸਤਕ "ਫਿਲਾਸਫੀਜ਼ ਆਫ ਇੰਡੀਆ" ਵਿਚ ਜੋ "ਸਮਾਂ-ਸਾਰਣੀ" ਦਿਤੀ ਹੈ, ਉਸ ਅਨੁਸਾਰ ਸ੍ਰੀ ਰਾਮਾਕ੍ਰਿਸ਼ਨਾ (1836-1886) ਦਾ ਸਮਾਂ ਡਾਰਵਿਨ ਤੇ ਸ੍ਰੀ ਰਮਨ ਦਾ ਆਈਨਸਟਾਈਨ ਨਾਲ ਮਿਲਦਾ ਹੈ। ਇਹ ਗੱਲ ਖ਼ਾਸ ਵਿਚਾਰਨ ਵਾਲੀ ਹੈ ਕਿ ਇਨ੍ਹਾਂ ਦੋ ਜੋੜਿਆਂ ਦਾ ਟਾਕਰਾ ਨਾ ਕੇਵਲ ਉਨ੍ਹਾਂ ਦੀ ਪੈਦਾਇਸ਼ ਦੇ ਸਮੇਂ ਸੰਬੰਧੀ ਹੀ ਕੀਤਾ ਜਾ ਸਕਦਾ ਹੈ ਸਗੋਂ ਇਨ੍ਹਾਂ ਵਲੋਂ ਕੀਤੀਆਂ ਗਈਆਂ ਪ੍ਰਾਪਤੀਆਂ ਅਤੇ ਇਤਿਹਾਸਕ ਮਹੱਤਤਾ ਬਾਰੇ ਵੀ ਕੀਤਾ ਜਾ ਸਕਦਾ ਹੈ। ਜਿਥੇ ਪਰਮਹੰਸ ਨੇ ਮਨੁੱਖੀ ਰੂਹਾਨੀਅਤ ਦੇ ਸਮੁੱਚੇ ਵਿਕਾਸ ਦਾ ਨਿਚੋੜ ਕੱਢ ਕੇ ਇਸ ਨੂੰ ਨਵੇਂ ਸਿਰਿਉਂ ਸੰਖੇਪ ਵਿਚ ਬਿਆਨ ਕੀਤਾ, ਮਹਾਂਰਿਸ਼ੀ ਨੇ ਇਕ ਵਿਗਿਆਨਕ ਖੋਜੀ ਵਾਂਗ ਯਥਾਰਥ ਅਥਵਾ ਸਚਾਈ ਦੇ ਡੂੰਘੇ ਪੱਖਾਂ ਦਾ ਨਵੇਂ ਸਿਰਿਉਂ ਪਤਾ ਲਾਇਆ ਅਤੇ ਸਾਡੇ ਲਈ ਆਪੇ ਨੂੰ ਜਾਣਨ ਦੀ ਇਕ ਵਿਧੀ ਸੰਪੂਰਨ ਰੂਪ ਵਿਚ ਤਿਆਰ ਕੀਤੀ ਜਿਸ ਤੇ ਚਲ ਕੇ ਦੂਜੇ ਵੀ ਆਪ ਤਜ਼ਰਬਾ ਕਰਕੇ ਮਹਾਂਰਿਸ਼ੀ ਦੇ ਤਜ਼ਰਬੇ ਅਤੇ ਉਨ੍ਹਾਂ ਵਲੋਂ ਕੱਢੇ ਨਤੀਜਿਆਂ ਦੀ ਸਚਾਈ ਨੂੰ ਪ੍ਰਤੱਖ ਅਨੁਭਵ ਨਾਲ ਪਰਖ ਸਕਦੇ ਹਨ।

ਭਾਵੇਂ ਇਹ ਸੱਚ ਹੈ ਕਿ ਆਤਮਾ ਆਪਣਾ ਪ੍ਰਗਟਾਵਾ ਉਸ ਵਿਅਕਤੀ ਨੂੰ ਹੀ ਕਰ ਸਕਦੀ ਹੈ ਜਿਸ ਨੂੰ ਅਜਿਹੇ ਪ੍ਰਗਟਾਵੇ ਲਈ ਚੁਣਦੀ ਹੈ ਅਤੇ ਜੀਵਨ ਮੁਕਤੀ ਦੀ ਪ੍ਰਕ੍ਰਿਆ ਦਾ ਕੋਈ ਕਾਰਨ ਨਹੀਂ ਦਸਿਆ ਜਾ ਸਕਦਾ, ਫਿਰ ਵੀ ਉਸ ਛੱਪੜ ਦੀ ਵੀ ਕੁਝ ਤਾਂ ਮਹੱਤਤਾ ਸਵੀਕਾਰ ਕਰਨੀ ਹੀ ਪਵੇਗੀ ਜਿਸ ਵਿਚ ਕਮਲ ਫੁੱਲ ਨੇ ਜਨਮ ਲਿਆ ਹਾਲਾਂਕਿ ਇਸ ਨੂੰ ਜਨਮ ਦੇਣ ਦੀ ਅਸਲ ਸ਼ਕਤੀ ਸੂਰਜ ਹੀ ਹੈ। ਦੈਵੀ ਪ੍ਰਕਾਸ਼ ਦੇ ਬਾਰੇ ਨਾ ਤਾਂ ਪਹਿਲਾਂ ਤੋਂ ਪਤਾ ਲਾਇਆ ਜਾ ਸਕਦਾ ਹੈ, ਨਾ ਇਹ ਕੋਈ ਪੈਦਾ ਕੀਤੇ ਜਾਣ ਵਾਲੀ ਚੀਜ਼ ਹੈ ਸਗੋਂ ਘਟਨਾ ਵਾਪਰਨ ਮਗਰੋਂ ਹੀ ਇਸ ਦੀ ਵਿਆਖਿਆ ਕੀਤੀ ਜਾ ਸਕਦੀ ਹੈ। ਸ੍ਰੀ ਰਮਨ, ਬੌਧਿਕ ਪੂਰਨਤਾ ਅਤੇ ਕਰੜਾਈ ਵਾਲੇ ਤਮਿਲ ਸਭਿਆਚਾਰ ਦਾ ਉਸ ਤਰ੍ਹਾਂ ਹੀ ਇਕ ਖਾਸ ਫੁੱਲ ਸਨ ਜਿਵੇਂ ਕਿ ਜਜ਼ਬਾਤੀ ਗਰਮਜੋਸ਼ੀ ਵਾਲੇ ਬੰਗਾਲੀ ਸਭਿਆਚਾਰ ਦਾ ਸ੍ਰੀ ਰਾਮਾਕ੍ਰਿਸ਼ਨਨ

ਅਤੇ ਡੇਜ਼ ਹਕੀਕਤ ਪਸੰਦ ਗੁਜਰਾਤੀ ਸਭਿਆਚਾਰ ਦਾ ਗਾਂਧੀ ਜੀ ਸਨ। ਇਹ ਬੜੀ ਮਹੱਤਵਪੂਰਨ ਗੱਲ ਹੈ ਕਿ ਇਸ ਨਵੀਨ ਯੁਗ ਵਿਚ ਵੀ ਦੇਵੀ ਮਾਂ ਦੀ ਭਗਤੀ ਨਾਲ ਸ੍ਰੀ ਰਾਮਕ੍ਰਿਸ਼ਨ ਨੂੰ ਭਰਪੂਰ ਰਹੱਸਵਾਦੀ ਅਨੁਭਵ ਪ੍ਰਾਪਤ ਹੋਇਆ ਹੋਵੇ, ਰਾਮ ਨਾਮ ਦੇ ਲਗਾਤਾਰ ਗਾਇਨ ਕਰਨ ਨਾਲ ਗਾਂਧੀ ਜੀ ਨੂੰ ਨਿਜੀ ਅਤੇ ਆਮ ਜੀਵਨ ਵਿਚ ਧਰਮ ਦੇ ਰਾਹ ਤੇ ਚਲਣ ਲਈ ਸ਼ਕਤੀ ਅਤੇ ਮਾਰਗ ਦਰਸ਼ਨ ਪ੍ਰਾਪਤ ਹੋਇਆ ਅਤੇ ਸ਼ਿਵ ਨਾਲ ਜੁੜਨ ਕਰ ਕੇ ਸਕੂਲ ਜਾਂਦੇ ਵਿਦਿਆਰਥੀ ਰਮਨ ਨੂੰ ਮੌਤ ਦਾ ਝਲਕਾਰਾ ਅਤੇ ਦੈਵੀ ਪ੍ਰਕਾਸ਼ ਦੀ ਸੋਝੀ ਪ੍ਰਾਪਤ ਹੋਈ ਹੋਵੇ। ਇਹ ਵੀ ਬੜੀ ਧਿਆਨ ਦੇਣ ਵਾਲੀ ਗੱਲ ਹੈ ਕਿ ਭਗਤੀ, ਕਰਮ, ਯੋਗ ਅਤੇ ਗਿਆਨ ਦੇ ਚਾਰ ਮਾਰਗ ਜੋ ਪੁਰਾਣੇ ਸਮਿਆਂ ਵਿਚ ਮਹਾਂਪੁਰਸ਼ਾਂ ਨੇ ਮਨੁੱਖ ਲਈ ਸਿਰਜੇ, ਦੀ ਏਨੀ ਸਪੱਸ਼ਟਤਾ ਅਤੇ ਅਸਰਦਾਇਕਤਾ ਨਾਲ ਇਸ ਸਦੀ ਦੇ ਚਾਰ ਅਧਿਆਤਮਵਾਦੀ ਮਹਾਂਪੁਰਸ਼ਾਂ ਨੇ ਪ੍ਰਤੀਨਿਧਤਾ ਕੀਤੀ ਅਰਥਾਤ ਸ੍ਰੀ ਰਾਮਕ੍ਰਿਸ਼ਨ, ਗਾਂਧੀ ਜੀ, ਸ੍ਰੀ ਅਰਬਿੰਦ ਅਤੇ ਮਹਾਂਰਿਸ਼ੀ।

ਮਹਾਂਰਿਸ਼ੀ ਦੇ ਜੀਵਨ ਨਾਲ ਸੰਬੰਧਿਤ ਸਥਾਨ ਆਪ ਦੀਆਂ ਪਵਿੱਤਰ ਯਾਦਗਾਰਾਂ ਹਨ। ਤੀਰੂਚੁਜ਼ੀ ਸ਼ਿਵ ਦੀ ਪਵਿੱਤਰ ਭੂਮੀ ਸੀ ਅਤੇ ਕਈ ਸਦੀਆਂ ਪਹਿਲਾਂ ਇਨ੍ਹਾਂ ਦੀ ਮਹਿਮਾਂ ਪ੍ਰਸਿਧ ਸੰਤ ਸੁੰਦਰ ਮੂਰਤੀ ਅਤੇ ਸੰਤ ਮਨੀਕਾਬਚਕਾਰ ਨੇ ਗਾਈ ਸੀ। ਪੰਜਾਹ ਵਰ੍ਹਿਆਂ ਵਿਚ, ਭੂ ਦਾਨ ਪਦ ਯਾਤਰਾ ਦੌਰਾਨ ਆਚਾਰੀਆ ਵਿਨੋਬਾ ਭਾਵੇ ਆਪਣੇ ਨਿਸ਼ਚਿਤ ਰਸਤੇ ਤੋਂ ਹਟ ਕੇ ਕਈ ਮੀਲ ਚਲ ਕੇ ਉਸ ਘਰ ਵਿਚ ਕੁਝ ਚਿਰ ਲਈ ਮੌਨ ਹੋ ਕੇ ਬੈਠੇ ਜਿਥੇ ਮਹਾਂਰਿਸ਼ੀ ਨੇ ਜਨਮ ਲਿਆ ਸੀ ਅਤੇ ਫਿਰ ਆਪਣੇ ਭਾਸ਼ਨ ਵਿਚ ਇਥੋਂ ਦੇ ਭੋਲੇ ਭਾਲੇ ਲੋਕਾਂ ਨੂੰ ਇਸ ਗੱਲ ਲਈ ਆਸ਼ੀਰਵਾਦ ਦਿਤੀ ਕਿ ਉਨ੍ਹਾਂ ਨੇ ਅਜੋਕੇ ਸੰਸਾਰ ਨੂੰ ਮਹਾਂਰਿਸ਼ੀ ਵਰਗਾ ਅਨੂਪਮ ਉਪਹਾਰ ਦਿਤਾ ਸੀ।

ਮਦੂਰਾਈ, ਜਿਥੇ ਛੋਟੀ ਉਮਰੇ ਵੇਨਕਟਾਰਮਨ ਨੇ ਆਪਣੇ ਆਪੇ ਦੀ ਪਛਾਣ ਕੀਤੀ, ਲੋਕ-ਗਾਥਾ ਅਨੁਸਾਰ ਪੁਰਾਤਨ ਤਮਿਲ ਵਿਦਿਆ ਦਾ ਕੇਂਦਰ ਸੀ। ਮੀਨਾਕਸ਼ੀ ਮੁੰਦਰਾਂ ਦੇ ਨਾਂ ਦਾ ਇਕ ਖੇਡ ਕੇਂਦਰ ਵੀ ਸੀ, ਇਕ ਸ਼ਕਤੀਪੀਠ ਸੀ ਜਿਥੇ ਦੇਵੀ ਮਾਂ ਦਾ ਸਿੰਘਾਸਨ ਸੁਸਜਿਤ ਸੀ ਤੇ ਉਹ ਅਸਥਾਨ ਸੀ ਜਿਥੇ ਪ੍ਰਭੂ ਭਗਤ ਦੇ ਮਿਲਾਪ ਨੂੰ ਗਾਣੇ ਅਤੇ ਰਸਮਾਂ ਦੁਆਰਾ ਮਨਾਇਆ ਜਾਂਦਾ ਸੀ ਅਤੇ ਇਥੇ ਮੰਦਰ ਵਿਚ 63 ਭਗਤਾਂ ਦੀਆਂ ਮੂਰਤੀਆਂ ਸਨ ਜਿਨ੍ਹਾਂ ਨੂੰ ਕੋਈ ਬੱਚਾ ਵੀ ਦੇਖ ਸਕਦਾ ਸੀ। ਇਥੇ, ਇਸ ਮੰਦਰ ਦੀ ਛਾਂ ਹੇਠ, ਬਾਲਕ ਰਮਨ ਇਉਂ ਮਹਿਸੂਸ ਕਰਦਾ ਸੀ ਜਿਵੇਂ ਉਹ ਮਾਤਾ ਦੀ ਗੋਦ ਵਿਚ ਬੈਠਾ ਹੋਵੇ, ਪਰ ਅਰੁਨਾਚਲ ਤੋਂ ਆਈ ਆਵਾਜ਼ ਨੂੰ ਸੁਣ ਕੇ ਉਹ ਇਸ ਤਰ੍ਹਾਂ ਦੌੜਿਆ ਜਿਵੇਂ ਪਿਤਾ ਦੀਆਂ ਬਾਹਵਾਂ ਵਿਚ ਜਾ ਰਿਹਾ ਹੋਵੇ।

ਮਹਾਨ ਸੰਸਕ੍ਰਿਤ ਕਵੀ ਗਨਪਤੀ ਸ਼ਾਸਤਰੀ ਅਤੇ ਮਹਾਨ ਤਮਿਲ ਕਵੀ ਮੁਰੂਗਨਾਰ ਬੜੀ ਖੁਸ਼ੀ ਨਾਲ ਮਹਾਂਰਿਸ਼ੀ ਦੀ ਮਹਿਮਾ 'ਸਕੰਦ' ਵਜੋਂ ਗਾਉਂਦੇ ਹਨ। ਜਿਵੇਂ

ਛੰਦੋਗਯਾ ਉਪਨਿਸ਼ਦ ਵਿਚ ਨਾਰਦ ਨੂੰ 'ਸਨਤਕੁਮਾਰ' (ਕਦੀ ਬੁੱਢੇ ਨਾਲ ਹੋਣ ਵਾਲੇ ਜਵਾਨ) ਤੇ 'ਭੂਮ ਵਿਦਿਆ' ਅਰਥਾਤ ਗਿਆਨ ਦੇ ਹਨੇਰੇ ਮਗਰੋਂ ਦੇ ਚਾਨਣ ਬਾਰੇ ਪਤਾ ਲਗਦਾ ਹੈ, ਇਸੇ ਤਰ੍ਹਾਂ ਇਨ੍ਹਾਂ ਮਹਾਨ ਵਿਦਵਾਨਾਂ ਨੂੰ ਨੌਜਵਾਨ ਸਵਾਮੀ ਕੋਲੋਂ ਮਨੁੱਖੀ ਸੂਝ ਤੋਂ ਪਰੇ ਦਾ ਉਹ ਗਿਆਨ ਪ੍ਰਾਪਤ ਹੋਇਆ ਜੋ ਕਿਸੇ ਪੁਸਤਕ ਵਿਚ ਨਹੀਂ ਮਿਲਦਾ। "ਸੁਬਰਾਮਨੀਅਮ ਭਜੁੰਗਮ" ਵਿਚ ਸ਼ੰਕਰ ਜੀ ਨੇ ਬਿਆਨ ਕੀਤਾ ਹੈ ਕਿ ਕਿਵੇਂ ਸ਼ੰਕਰ ਪਿਤਾ ਨੇ ਕਿਹਾ, "ਬੱਚੇ ਇਧਰ ਆਉ" ਅਤੇ ਆਪਣੀਆਂ ਬਾਹਵਾਂ ਫੈਲਾ ਕੇ ਕੁਮਾਰ ਨੂੰ ਫੜ ਕੇ ਘੁਟ ਲਿਆ ਜਦੋਂ ਕਿ ਉਹ ਮਾਤਾ ਦੀ ਗੋਦੀ ਵਿਚੋਂ ਨਿਕਲਣ ਲਈ ਉਲਰਿਆ ਹੀ ਸੀ। ਗਨਪਤੀ ਸ਼ਾਸਤਰੀ ਅਨੁਸਾਰ, ਇਹ ਦ੍ਰਿਸ਼ ਦੁਬਾਰਾ ਵੇਖਣ ਨੂੰ ਉਦੋਂ ਮਿਲਿਆ ਜਦੋਂ ਨੌਜਵਾਨ ਰਮਨ ਨੇ ਪਿਤਾ ਦੇ ਬੁਲਾਵੇ ਉਤੇ ਆਪਣੀ ਮਾਤਾ ਦੇ ਘਰ ਮਦੁਰਾਈ ਨੂੰ ਛੱਡ ਕੇ ਪਿਤਾ ਦੇ ਟਿਕਾਣੇ ਅਰੁਨਾਚਲ ਵਲ ਕੂਚ ਕਰ ਦਿਤਾ। ਸ਼ਿਵ (ਜਾਂ ਸੱਤ) ਅਤੇ ਸ਼ਕਤੀ (ਜਾਂ ਚਿਤ) ਦਾ 'ਸਕੰਦ' ਵਿਚ ਪਵਿੱਤਰ ਸੁਮੇਲ ਹੈ ਜੋ ਕਿ ਸਦਾ ਸਥਿਰ ਰਹਿਣ ਵਾਲੇ ਆਨੰਦ ਦਾ ਮੁਜੱਸਮਾ ਹੈ। ਘੜੀ ਮੁੜੀ ਮਹਾਂਰਿਸ਼ੀ ਦਿੱਲ ਅਤੇ ਪੁੱਤਰ ਲਈ ਇਕ ਸ਼ਬਦ ਦਾ ਪ੍ਰਯੋਗ ਕਰਦੇ ਹਨ 'ਗੁਹੇਸਾ' ਅਰਥਾਤ ਗੁਫ਼ਾ ਦਾ ਦੇਵਤਾ। ਸੋਮਸਕੰਦ, ਪਿਤਾ, ਮਾਤਾ ਅਤੇ ਪੁੱਤਰ ਦੇ ਇਸ ਰਹੱਸ ਦਾ ਮਨੁੱਖੀ ਦਿਲ ਵਿਚ ਬਹੁ-ਭਾਂਤੀ ਭੇਤ, ਖੋਲ੍ਹਦਿਆਂ ਹੋਇਆਂ, ਮਹਾਂਰਿਸ਼ੀ 'ਮੋਕਸ਼' (ਮੁਕਤੀ) ਪ੍ਰਾਪਤ ਕਰਨ ਦੇ ਚਾਹਵਾਨ ਮਨੁੱਖਾਂ ਨੂੰ ਠੀਕ ਅਗਵਾਈ ਦੇਂਦੇ ਹਨ ਜੋ ਗਾਂਧੀ ਜੀ, ਰਾਮ ਦੇ ਆਧੁਨਿਕ ਹਨੂੰਮਾਨ ਦੇ ਰੂਪ ਵਿਚ, ਧਰਮ ਨੂੰ ਸਮਝਣ ਅਤੇ ਇਸ ਦੇ ਅਸੂਲਾਂ ਤੇ ਚਲਣ ਵਾਲਿਆਂ ਨੂੰ ਦੇਂਦੇ ਹਨ।

ਉਹ ਟਿਕਾਣਾ ਜਿਥੇ ਮਹਾਂਰਿਸ਼ੀ 1 ਸਤੰਬਰ, 1896 ਵਾਲੇ ਦਿਨ ਪਹੁੰਚੇ ਤਾਂ ਉਥੋ 54 ਸਾਲ ਟਿਕੇ, ਅਰੁਨਾਚਲ ਜਾਂ ਤੀਰੂਵੰਨਾਮਲਾਈ ਸੀ ਜਿਸ ਬਾਰੇ ਇਕ ਪੁਰਾਤਨ ਵਿਚਾਰ ਆਮ ਹੈ ਕਿ ਇਸ ਦਾ ਧਿਆਨ ਧਰਨ ਨਾਲ ਹੀ ਮੁਕਤੀ ਜਾਂ ਮੋਕਸ਼ ਦੀ ਪ੍ਰਾਪਤੀ ਹੋ ਜਾਂਦੀ ਹੈ। ਜਦ ਕਿ ਸ਼ਿਵ ਨੂੰ ਭਾਰਤ ਅਤੇ ਨੇਪਾਲ ਦੇ ਕਈ ਮੰਦਰਾਂ ਵਿਚ ਸ਼ਿਵਲਿੰਗ ਜਾਂ ਮੂਰਤੀ ਦੇ ਰੂਪ ਵਿਚ ਵੇਖਿਆ ਜਾਂਦਾ ਹੈ, ਇਥੇ ਸ਼ਿਵ ਆਪ ਪਹਾੜ ਦੇ ਰੂਪ ਵਿਚ ਬਿਰਾਜਮਾਨ ਹੈ। ਕਥਾ ਪ੍ਰਚਲਤ ਹੈ ਕਿ ਇਕ ਮੌਕੇ ਤੇ ਸ਼ਿਵ ਇਥੇ ਚਾਨਣ ਮੁਨਾਰੇ (ਰੋਸ਼ਨੀ) ਦੇ ਰੂਪ ਵਿਚ ਪ੍ਰਗਟ ਹੋਏ ਜਿਸ ਦਾ ਉਪਰਲਾ ਤੇ ਹੇਠਲਾ ਸਿਰਾ ਬ੍ਰਹਮਾ ਤੇ ਵਿਸ਼ਨੂੰ ਨੇ ਲੱਭਣ ਦਾ ਬੜਾ ਯਤਨ ਕੀਤਾ ਪਰ ਨਾ ਵੇਖ ਸਕੇ। ਇਸ ਤਰ੍ਹਾਂ ਇਹ ਪਹਾੜ ਸ਼ਿਵ ਦਾ ਪ੍ਰਤੀਬਿੰਬ ਹੈ ਜੋ ਕਿ ਪ੍ਰਾਭੌਤਿਕ ਹੋਂਦ ਦਾ ਪ੍ਰਤੀਕ ਹੈ ਅਤੇ ਗਿਆਨ ਪ੍ਰਾਪਤੀ ਦੇ ਚਾਹਵਾਨਾਂ ਨੂੰ ਵਿਸ਼ੇਸ਼ ਅਰਥ-ਭਰਪੂਰ ਸੰਦੇਸ਼ ਦੇਂਦਾ ਹੈ।

## 2. ਮੁੱਢਲਾ ਜੀਵਨ ਅਤੇ ਅਧਿਆਤਮਕ ਚਾਨਣ

ਵੈਂਕਟਾਰਮਨ ਦਾ ਜਨਮ 29-30 ਦਸੰਬਰ, 1879 ਤਦੁਨਮਾਸ ਦੀ ਪੁਨਰਮਾਸ ਦੀ ਮੱਸਿਆ ਵਾਲੇ ਦਿਨ ਅੱਧੀ ਰਾਤ ਤੋਂ ਕੁਝ ਮਗਰੋਂ ਹੋਇਆ। ਉਸ ਦਾ ਪਿਤਾ ਜਿਸ ਦਾ ਨਾ ਸੁੰਦਰਮ ਅਈਯਰ ਸੀ, ਤੀਰੂਚੂੰਜੀ ਵਿਖੇ ਇਕ ਵਕੀਲ ਸੀ ਤੇ ਮਾਤਾ ਦਾ ਨਾਂ ਅਲਾਗਾਮਾ ਸੀ। ਉਸ ਨੇ ਮੁੱਢਲੀ ਵਿਦਿਆ ਜੱਦੀ ਕਸਬੇ ਵਿਚ ਪ੍ਰਾਪਤ ਕੀਤੀ ਤੇ ਮਿਡਲ ਸਕੂਲ ਵਿਚ ਪੜ੍ਹਨ ਲਈ ਇਕ ਸਾਲ ਲਈ ਡਿੰਡੀਗੁਲ ਗਿਆ। 1892 ਵਿਚ ਉਸ ਦੇ ਪਿਤਾ ਦੀ ਅਚਾਨਕ ਮੌਤ ਤੇ ਵੈਂਕਟਾਰਮਨ ਅਤੇ ਉਸ ਦੇ ਵੱਡੇ ਭਾਈ ਨਾਗਸਵਾਮੀ ਨੂੰ ਉਨ੍ਹਾਂ ਦਾ ਚਾਚਾ ਸੂਬਾ ਆਈਯਾਰ ਮਦੁਰਾਈ ਲੈ ਗਿਆ। ਛੋਟੇ ਦੋ ਬੱਚੇ-ਨਾਗਸੁੰਦਰਮ ਤੇ ਅਲਾਮੇਲੂ ਆਪਣੀ ਮਾਤਾ ਸਮੇਤ ਤਾਏ ਲੇਇਆਪਾ ਆਇਰ ਕੋਲ ਮਾਨਾਮਦੂਰਾਈ ਜਾ ਕੇ ਰਹਿਣ ਲੱਗ ਪਏ। ਵਕਤ ਬੀਤਣ ਤੇ ਵੈਂਕਟਾਰਮਨ ਮਦੂਰਾਈ ਦੇ ਅਮਰੀਕਨ ਮਿਡਲ ਸਕੂਲ ਵਿਚ ਦਾਖ਼ਲ ਹੋ ਗਿਆ। ਉਹਨੇ ਪੜ੍ਹਾਈ ਵਲ ਬਹੁਤਾ ਧਿਆਨ ਨਾ ਲਾਇਆ। ਪਰ ਉਹ ਤੇਜ਼ ਬੁੱਧੀ ਵਾਲਾ ਬਾਲਕ ਸੀ ਤੇ ਉਸ ਦੀ ਯਾਦ-ਸ਼ਕਤੀ ਬੜੀ ਤੀਖਣ ਸੀ। ਇਸ ਕਰਕੇ ਇਕ ਤੋਂ ਬਾਅਦ ਦੂਜੀ ਜਮਾਤ ਚੜ੍ਹਦਾ ਗਿਆ। ਇਸ ਸਮੇਂ ਅਜਿਹੀ ਕੋਈ ਗੱਲ ਨਹੀਂ ਸੀ ਵੇਖੀ ਜਾ ਸਕਦੀ ਜਿਸ ਤੋਂ ਪਤਾ ਲੱਗ ਸਕੇ ਕਿ ਅਧਿਆਤਮਕਤਾ ਵਲ ਵੀ ਉਸ ਦਾ ਕੋਈ ਝੁਕਾਅ ਸੀ। ਬੜੇ ਤਕੜੇ ਜੁਸੇ ਦਾ ਮਾਲਕ ਹੋਣ ਸਦਕਾ, ਉਹ ਖੇਡਾਂ ਵਿਚ ਵਿਸੇਸ਼ ਦਿਲਚਸਪੀ ਲੈਂਦਾ ਸੀ ਅਤੇ ਕੁਸ਼ਤੀਆਂ, ਤੈਰਾਕੀ ਵਿਚ ਜਿੱਤਾਂ ਪ੍ਰਾਪਤ ਕਰਦਾ ਰਹਿੰਦਾ ਸੀ। ਜਦੋਂ ਉਹ ਗੂੜ੍ਹੀ ਨੀਂਦੇ ਸੌਂ ਜਾਂਦਾ ਤਾਂ ਉਸ ਨੂੰ ਜਗਾਣਾ ਬੜਾ ਔਖਾ ਹੁੰਦਾ ਸੀ। ਸਕੂਲ ਦੇ ਦਿਨਾਂ ਵਿਚ ਉਸ ਦੇ ਗੂੜ੍ਹੇ ਮਿਤਰਾਂ ਵਿਚੋਂ ਇਕ ਅਬਦੁਲ ਵਹਾਬ ਸੀ, ਜਿਸ ਨੂੰ ਪਿਆਰ ਨਾਲ 'ਸਾਬਜਾਨ' ਕਹਿੰਦੇ ਸਨ। ਜੋ ਨਾ ਕੇਵਲ ਖੇਡਾਂ ਵਿਚ ਹੀ ਵੈਂਕਟਾਰਮਨ ਦਾ ਸਾਥੀ ਹੁੰਦਾ ਸੀ ਸਗੋਂ ਉਸ ਨਾਲ ਇਕੱਠਿਆਂ ਮੰਦਰ ਵੀ ਜਾਇਆ ਕਰਦਾ ਸੀ ਤੇ ਜਿਸ ਦਾ ਤਿਰੂਚੂੰਜੀ ਘਰ ਵਿਚ ਵੀ ਚੰਗਾ ਸਵਾਗਤ ਕੀਤਾ ਜਾਂਦਾ ਸੀ। ਮਗਰੋਂ ਅਬਦੁਲ ਵਹਾਬ ਨੇ ਪੁਲਿਸ ਵਿਚ ਨੌਕਰੀ ਪ੍ਰਾਪਤ ਕਰ ਲਈ ਤੇ ਉਹ

ਆਪਣੇ ਪੁਰਾਣੇ ਮਿੱਤਰ ਨੂੰ ਜੋ ਹੁਣ ਮਹਾਰਿਸ਼ੀ ਬਣ ਚੁਕਾ ਸੀ, ਮਿਲਣ ਆਇਆ ਕਰਦਾ ਸੀ। ਵੈਂਕਟਾਰਮਨ ਘਰ ਦੇ ਕੰਮ ਕਾਜ ਵਿਚ ਆਪਣੀ ਚਾਚੀ ਦਾ ਹੱਥ ਵਟਾਇਆ ਕਰਦਾ ਸੀ ਤੇ ਸੜਕੋਂ ਪਾਰ ਜਾ ਕੇ ਇਕ ਵੱਡੇ ਡੋਲ ਵਿਚ ਪਾਣੀ ਭਰ ਕੇ ਵੀ ਲਿਆ ਦੇਂਦਾ ਸੀ। ਕਈ ਸਾਲ ਮਗਰੋਂ ਉਸ ਨੇ ਆਪਣੇ ਇਕ ਸ਼ਰਧਾਲੂ ਦੇ ਇਕ ਪ੍ਰਸ਼ਨ ਦਾ ਉੱਤਰ ਦੇਂਦਿਆਂ ਮੰਨਿਆ ਕਿ ਉਸ ਦੀ ਮਾਂ ਸ਼ੁਰੂ ਵਿਚ ਇਸ ਗੱਲੋਂ ਦੁੱਖੀ ਹੁੰਦੀ ਸੀ ਕਿ ਬਿਨ ਬਾਪ ਦੇ ਛੋਟੇ ਜਿਹੇ ਬੱਚੇ ਕੋਲੋਂ ਇਹੋ ਜਿਹਾ ਕੰਮ ਕਰਵਾਇਆ ਜਾਂਦਾ ਸੀ ਪਰ ਜਦੋਂ ਮਾਂ ਆਪ ਮਦੁਰਾਈ ਆਈ ਅਤੇ ਵੱਡੇ ਡੋਲ ਵਿਚ ਪਾਣੀ ਲਿਆਉਣੋਂ ਆਪਣੇ ਆਪ ਨੂੰ ਅਸਮਰਥ ਪਾਇਆ ਤਾਂ ਆਪ ਉਸਨੇ ਵੈਂਕਟਾਰਮਨ ਨੂੰ ਕਿਹਾ ਕਿ ਉਹ ਪਾਣੀ ਭਰ ਕੇ ਲਿਆ ਦੇਵੇ। ਉਸ ਨੇ ਹੱਸਦਿਆਂ ਆਪਣੀ ਮਾਂ ਨੂੰ ਕਿਹਾ "ਤੂੰ ਮੇਰੀ ਚਾਚੀ ਉਤੇ ਤਾਂ ਦੋਸ਼ ਮੜਦੀ ਸੀ ਪਰ ਹੁਣ ਆਪ ਕੀ ਕਰ ਰਹੀ ਏ ?" ਵੈਂਕਟਾਰਮਨ ਘਰੇਲੂ ਕੰਮ ਵਿਚ ਵੀ ਬੜਾ ਨਿਪੁੰਨ ਸੀ ਅਤੇ 'ਥੰਗਾਕਾਈ' (ਸੁਨਹਿਰੀ ਜਾਂ ਕਿਸਮਤ ਵਾਲੇ ਹੱਥਾ ਵਾਲਾ) ਭਾਵ ਭਾਗਸ਼ਾਲੀ ਹੱਥ ਵਾਲਾ ਮੰਨਿਆ ਜਾਂਦਾ ਸੀ। ਅਪਲਮ (ਪਾਪੜ) ਆਦਿ ਬਨਾਉਣ ਸਮੇਂ ਉਸ ਨੂੰ ਹੀ ਪਹਿਲਾਂ ਹੱਥ ਲਾਉਣ ਲਈ ਕਿਹਾ ਜਾਂਦਾ।

ਨਵੰਬਰ, 1895 ਵਿਚ ਇਕ ਬਜ਼ੁਰਗ ਰਿਸ਼ਤੇਦਾਰ ਨੇ ਅਰੁਨਾਚਲ ਯਾਤਰਾ ਦੀ ਗੱਲ ਕੀਤੀ। ਇਹ ਨਾਂ ਬਚਪਨ ਤੋਂ ਹੀ ਵੈਂਕਟਾਰਮਨ ਦੇ ਦਿਲ ਵਿਚ ਇਕ ਅਥਾਹ ਪਿਆਰ ਅਤੇ ਡਰ ਦੀ ਮਿਲੀ-ਜੁਲੀ ਝੁਣਝੁਣੀ ਛੇੜ ਦੇਂਦਾ ਸੀ। ਹੁਣ ਉਸ ਨੇ ਪਹਿਲੀ ਵਾਰ ਸੁਣਿਆ ਕਿ ਅਰੁਨਾਚਲ ਤਾਂ ਤੀਰੁਵੰਨਾਮਲਾਈ ਹੈ ਜੋ ਸੱਚਮੁੱਚ ਇਕ ਜਗ੍ਹਾ ਹੈ ਅਤੇ ਨਜ਼ਦੀਕ ਹੀ ਹੈ।

ਥੋੜੇ ਸਮੇਂ ਮਗਰੋਂ ਉਸ ਦੇ ਹੱਥ 'ਪੇਰੀਆਪੁਰਾਨਮ' ਦੀ ਇਕ ਜਿਲਦ ਲੱਗੀ ਤੇ ਉਹ ਖ਼ੁਸ਼ੀ ਨਾਲ ਖੀਵਾ ਹੋ ਗਿਆ ਜਦੋਂ ਉਸ ਵਿਚੋਂ ਉਸ ਨੇ ਉਨ੍ਹਾਂ 63 ਸੰਤਾਂ ਦੀ ਕਥਾ ਪੜ੍ਹੀ ਜਿਨ੍ਹਾਂ ਨੂੰ ਸ਼ਿਵ ਜੀ ਦੀ ਕ੍ਰਿਪਾ ਦ੍ਰਿਸ਼ਟੀ ਪ੍ਰਾਪਤ ਹੋਈ ਸੀ।

ਉਹ ਵੱਡੀ ਘਟਨਾ ਜੋ ਮਹਾਂਰਿਸ਼ੀ ਦੇ ਜੀਵਨ ਵਿਚ ਮੋੜ ਲਿਆਉਣ ਵਾਲੀ ਘਟਨਾ ਬਣੀ, ਜੁਲਾਈ 1896 ਦੇ ਮੱਧ ਵਿਚ ਵਾਪਰੀ, ਜੋ ਸ਼ਾਇਦ ਵੀਰਵਾਰ 16 ਜੁਲਾਈ ਦਾ ਦਿਨ ਸੀ। (ਸ਼ੁਕਲ ਪਕਸ਼ ਦੀ ਛੇਵੀਂ ਤਾਰੀਖ) ਉਸ ਵਲੋਂ ਮਦੁਰਾਈ ਹਮੇਸ਼ਾ ਲਈ ਛੱਡਣ ਤੋਂ ਲਗਭਗ ਛੇ ਹਫ਼ਤੇ ਪਹਿਲਾਂ। ਇਕ ਦਿਨ ਆਪਣੇ ਚਾਚੇ ਦੇ ਚਬਾਰੇ (11, ਚੋਕ੍ਰਾਪਾ ਨਾਇਕਨ ਸਟਰੀਟ, ਮੰਦਰ ਦੇ ਨੇੜੇ) ਵਿਚ ਇਕੱਲਾ ਬੈਠਾ ਸੀ। ਉਸ ਦੀ ਚੰਗੀ ਭਲੀ ਸਿਹਤ ਸੀ ਪਰ ਅਚਾਨਕ ਹੀ ਉਸ ਨੂੰ ਮੌਤ ਦਾ ਅਜੀਬ ਜਿਹਾ ਡਰ ਮਹਿਸੂਸ ਹੋਇਆ। ਇਸ ਨੇ ਉਸ ਦਾ ਧਿਆਨ ਆਪਣੇ ਅੰਦਰਲੇ ਵਲ ਮੋੜ ਦਿਤਾ ਤੇ ਉਸ ਨੇ ਕੁਝ ਇਸ ਤਰ੍ਹਾਂ ਸੋਚਣਾ ਸ਼ੁਰੂ ਕੀਤਾ। "ਹੁਣ ਮੈਂ ਮਰ ਰਿਹਾ ਹਾਂ। ਮੌਤ ਦਾ ਅਰਥ ਕੀ ਹੈ ? ਇਹ ਜੋ ਮਰ ਰਿਹਾ ਹੈ ਕੀ ਹੈ ? ਇਹ ਸਰੀਰ ਮਰਦਾ ਹੈ।" ਉਸ ਨੇ ਮੌਤ ਦਾ ਨਜ਼ਾਰਾ ਨਾਟਕੀ ਢੰਗ ਨਾਲ ਦੁਹਰਾਇਆ। ਆਪਣੇ ਸਰੀਰ ਦੇ

ਅੰਗ ਫ਼ੈਲਾ ਕੇ ਸਖ਼ਤ (ਕਠੋਰ) ਕਰ ਦਿਤੇ, ਸਾਹ ਰੋਕ ਲਿਆ ਤੇ ਮੂੰਹ ਬੰਦ ਰਖਿਆ। ਉਸ ਨੇ ਚੁੱਪੀ ਵਿਚ ਆਪਣੀ ਸੋਚ ਨੂੰ ਜ਼ਾਰੀ ਰਖਿਆ, "ਲਉ, ਹੁਣ ਇਹ ਸਰੀਰ ਮਰ ਗਿਆ ਹੈ। ਇਸ ਨੂੰ ਇਸੇ ਕਠੋਰ ਅਵੱਸਥਾ ਵਿਚ ਸ਼ਮਸ਼ਾਨ ਘਾਟ ਤੇ ਲਿਜਾਇਆ ਜਾਵੇਗਾ ਜਿਥੇ ਇਸ ਨੂੰ ਸਾੜ ਕੇ ਸਵਾਹ ਕਰ ਦਿਤਾ ਜਾਵੇਗਾ। ਪਰ ਕੀ "ਮੈਂ" ਮਰ ਗਿਆ ਹਾਂ ? ਕੀ ਸਰੀਰ ਹੀ 'ਮੈਂ' ਹਾਂ ? ਸਰੀਰ ਚੁੱਪ ਅਤੇ ਹਰਕਤ-ਰਹਿਤ ਹੈ ਪਰ ਮੈਂ ਆਪਣੇ ਨਿਜ ਦੀ ਪੂਰੀ ਸ਼ਕਤੀ ਅਨੁਭਵ ਕਰ ਰਿਹਾ ਹਾਂ ਤੇ ਆਪਣੇ "ਮੈਂ" ਦੀ ਆਵਾਜ਼ ਆਪਣੇ ਅੰਦਰੋਂ ਹੀ ਸੁਣ ਸਕਦਾ ਹਾਂ—ਫੁਰਨਾ। ਇਸ ਲਈ ਸਰੀਰ ਦੀਆਂ ਹੱਦਾਂ ਤੋਂ ਪਾਰ ਕੋਈ ਚੀਜ਼ ਦਾ ਗਿਆਨ ਹੈ ਜੋ "ਮੈਂ" ਹਾਂ। ਮੈਂ ਅਮਰ ਆਤਮਾ ਹਾਂ।" ਇਹ ਸਾਰੀ ਸੋਚ ਵਿਚਾਰ ਕਿਸੇ ਵਿਦਵਾਨ ਦੀ ਖ਼ਾਲੀ ਸੋਚ ਨਹੀਂ ਸੀ ਸਗੋਂ "ਮੈਂ ਹਾਂ" ਦੇ ਅਹਿਸਾਸ ਦੀ ਇਕ ਜੀਵਨ ਅਨੁਭੂਤੀ ਸੀ ਜੋ ਉਸ ਨੇ ਸ਼ਬਦਾਂ ਤੋਂ ਬਿਨਾਂ, ਅੰਤਰ-ਆਤਮਾ ਦੁਆਰਾ ਕੀਤੀ ਸੀ।

ਮੌਤ ਦੀ ਇਸ ਪ੍ਰਤੱਖ ਨਾਟਕੀਅਤਾ, ਜਿਸ ਨੇ ਇਕ ਸਕੂਲ ਜਾਂਦੇ ਲੜਕੇ ਨੂੰ ਇਕ ਮਹਾਤਮਾ ਵਿਚ ਬਦਲ ਦਿਤਾ, ਨੂੰ ਮਿਥਿਆਹਾਸ, ਤਾਤਵਿਕ ਅਤੇ ਆਚਰਣ ਦੇ ਸੰਦਰਭ ਵਿਚ ਵੇਖਿਆ ਜਾਣਾ ਚਾਹੀਦਾ ਹੈ। ਨੌਜਵਾਨ ਵੈਂਕਟਾਰਮਨ ਨੇ ਜਿਵੇਂ ਆਪਣੇ ਸਰੀਰ ਦਾ ਅੰਤ ਸਪੱਸ਼ਟ ਅਤੇ ਸਹਿਜ ਸੁਭਾਅ ਪ੍ਰਵਾਨ ਕਰ ਕੇ ਇਸ ਵਿਚੋਂ ਮੌਤ ਦਾ ਡਰ ਆਪਣੇ ਅੰਦਰੋਂ ਹਮੇਸ਼ਾਂ ਲਈ ਖ਼ਤਮ ਕਰ ਲਿਆ ਸੀ, ਇਹ ਉਸ ਘਟਨਾ ਨਾਲ ਘੱਟ ਮਿਲਦੀ ਹੈ ਜਿਸ ਵਿਚ ਹਾਥੀਆਂ ਦੇ ਰਾਜੇ ਗਜਰਾਜ ਨੂੰ ਧਰਮ ਰਖਿਅਕ ਅਤੇ ਮਾਤਾ ਸਰੂਪ ਵਿਸ਼ਨੂੰ ਨੂੰ ਅਟੱਲ ਮੌਤ ਤੋਂ ਬਚਾ ਲਿਆ ਸੀ ਤੇ ਉਹ ਇਕ ਵੱਡਾ ਭਗਤ ਬਣ ਗਿਆ ਸੀ ਪਰ ਉਸ ਘਟਨਾ ਵਰਗੀ ਵਧੇਰੇ ਹੈ ਜਿਸ ਵਿਚ ਸ਼ੰਕਰ ਨੂੰ ਇਕ ਹੋਰ ਮਗਰਮੱਛ ਤੋਂ ਪ੍ਰਾਭੌਤਿਕ ਗਿਆਨ ਦੇ ਦੇਵਤਾ ਪਿਤਾ ਸ਼ਿਵ ਨੇ ਛੁਡਾ ਲਿਆ ਸੀ ਤੇ ਉਹ ਇਕ ਮਹਾਨ ਵਿਚਾਰਕ ਬਣ ਗਿਆ ਸੀ। ਇਹ ਇਕੱਲਾ ਅਨੁਭਵ ਮਹਾਤਮਾ ਬੁੱਧ ਵਲੋਂ ਮਨੁੱਖ ਦੀ ਹੋਣੀ ਵਿਚ ਦੁੱਖ ਅਤੇ ਮੌਤ ਦੀ ਮੌਜੂਦਗੀ ਬਾਰੇ ਲੰਮੀ ਸੋਚ ਨਾਲ ਵੀ ਮਿਲਦਾ ਹੈ। ਸ਼ੇਕਸਪੀਅਰ ਦੇ ਗੂੰਜਦੇ ਸ਼ਬਦਾਂ ਵਿਚ ਉਹ ਮੌਤ ਨੂੰ ਖਾਂਦਾ ਰਿਹਾ, "ਜੋ ਮਨੁੱਖਾਂ ਨੂੰ ਖਾਂਦੀ ਹੈ ਅਤੇ ਜਦ ਮੌਤ ਹੀ ਮਰ ਗਈ ਤਾਂ ਫਿਰ ਹੋਰ ਮਰਨਾ ਬਾਕੀ ਨਾ ਰਿਹਾ।" ਉਹ ਵੱਡਾ ਅਨੁਭਵ ਜੋ ਮਨ ਅਤੇ ਸਰੀਰ ਦੇ ਸੁਮੇਲ ਨਾਲ ਬਣੀ ਕਾਇਆ ਪ੍ਰਤੀ ਗਿਆਨ ਅਤੇ ਤਿਆਗ ਦੀ ਅਵੱਸਥਾ ਨਾਲ ਮੁਕੰਮਲ ਤੌਰ ਤੇ ਇਕਸੁਰ ਕਰਨ ਵਾਲਾ ਅਨੁਭਵ ਸੀ, ਨਾ ਕੇਵਲ ਉਸ ਲਈ ਤੱਤ-ਵਿਗਿਆਨ ਅਤੇ ਭੌਤਿਕ ਵਿਗਿਆਨ ਵਿਚਕਾਰ ਪਈ ਫ਼ਰਜ਼ੀ ਹੱਦਬੰਦੀ ਹੀ ਤੋੜ ਗਿਆ ਸਗੋਂ ਸਰਬ-ਵਿਆਪਕ ਪ੍ਰੇਮ ਅਤੇ ਪ੍ਰਸੰਨਤਾ ਦਾ ਉਹ ਕਦੀ ਨਾ ਸੁਕਣ ਵਾਲਾ ਝਰਨਾ ਵੀ ਫੁੱਟ ਪਿਆ ਜੋ ਅੱਧੀ ਸਦੀ ਦੇ ਹਉਮੈਂ-ਰਹਿਤ ਜੀਵਨ ਦੁਆਰਾ ਸਰਬੱਤ ਵਿਚ ਏਕਤਾ ਵੀ ਸਾਬਤ ਕਰ ਗਿਆ।

ਉਸ ਘੜੀ ਮਗਰੋਂ ਆਪਣੇ ਆਪੇ ਵਿਚ ਗੜੂੰਦ ਰਹਿਣ ਦਾ ਕਰਮ ਨਿਰਵਿਘਨ

ਚਲਦਾ ਰਿਹਾ । ਜਿਵੇਂ ਕਿ ਉਸ ਨੇ ਵਾਰ ਵਾਰ ਜਗਿਆਸੂਆਂ-ਵਿਸ਼ੇਸ਼ ਕਰ ਸੂਰੀ ਨਗਾਮਾ, ਸਵਾਮੀ ਸਿਧੇਸ਼-ਵਰਾਨੰਦ ਅਤੇ ਪ੍ਰੋਫੈਸਰ ਡੀ. ਐਸ. ਸ਼ਰਮਾ ਨੂੰ ਦਸਿਆ, ਸੰਗੀਤ ਦੀਆਂ ਸੁਰਾਂ ਵਾਂਗ ਹੀ, ਹੋਰ ਵਿਚਾਰ ਭਾਵੇਂ ਉਪਜਦੇ ਬਿਨਸਦੇ ਰਹਿਣ ਪਰ ਆਪਾ-ਪਹਿਚਾਣ ਦੀ ਗੂੰਜਦੀ ਸੁਰ (ਫੁਰਨਾ) ਮੁੱਢਲੀ ਜਾਂ ਆਧਾਰ-ਸੁਰ (ਸਰੁਤੀ) ਵਾਂਗ ਹੀ ਚਲਦੀ ਰਹੀ ਜਿਸ ਦਾ ਬਾਕੀ ਸੁਰਾਂ ਨੇ ਸਾਥ ਦੇਣਾ ਹੈ ਤੇ ਅੰਤ ਉਸ ਵਿਚ ਹੀ ਸਮਾ ਜਾਣਾ ਹੈ ।

ਮੁਕਤੀ ਜਾਂ ਮੌਤ ਦੇ ਅਨੁਭਵ ਦੀ ਸਾਰੀ ਘਟਨਾ ਕੇਵਲ ਅੱਧੇ ਘੰਟੇ ਤੋਂ ਘੱਟ ਸਮੇਂ ਲਈ ਘਟੀ ਪਰ ਇਸ ਨੇ ਨਾ ਕੇਵਲ ਨੌਜੁਆਨ ਵੈਂਕਟਾਰਮਨ ਦੇ ਜੀਵਨ ਵਿਚ ਹੀ ਇਨਕਲਾਬੀ ਪਲਟਾ ਲਿਆ ਦਿਤਾ ਸਗੋਂ ਇਸ ਨੇ ਉਸ ਦੇ ਸਾਹਮਣੇ ਇਕ ਵੱਡੇ, ਸਰਬ-ਸੰਪਨ, ਅਹਿੱਲ ਅਤੇ ਸਦਾ ਮੌਜੂਦ ਰਹਿਣ ਵਾਲੇ ਹਥਿਆਰ ਵਜੋਂ ਇਕ ਪ੍ਰਸ਼ਨ ਖੜਾ ਕਰ ਦਿਤਾ "ਮੈਂ ਕੌਣ ਹਾਂ ?"

ਇਸ ਘਟਨਾ ਮਗਰੋਂ ਵੈਂਕਟਾਰਮਨ ਨੂੰ ਆਤਮਲੀਨਤਾ ਦੇ ਦੌਰੇ ਬਾਰ ਬਾਰ ਪੈਣ ਲੱਗੇ ਤੇ ਉਹ ਆਪਣੀ ਪੜ੍ਹਾਈ ਵਲ ਕੇਵਲ ਰਸਮੀ ਤੌਰ ਤੇ ਹੀ ਧਿਆਨ ਦੇਣ ਲੱਗਾ । ਉਸ ਦਾ ਦੂਜਿਆਂ ਪ੍ਰਤੀ ਵਿਉਹਾਰ ਹੁਣ ਜ਼ਿਆਦਾ ਨਿਮਰਤਾ ਵਾਲਾ ਹੋ ਗਿਆ ਤੇ ਉਹ ਮੰਦਰ ਵਿਚ ਵੀ ਪਹਿਲਾਂ ਨਾਲੋਂ ਵਧੇਰੇ ਅਤੇ ਕਿਤੇ ਜ਼ਿਆਦਾ ਡੂੰਘੇ ਜ਼ਜਬਾਤੀ ਜੋਸ਼ ਨਾਲ ਜਾਣ ਲੱਗ ਪਿਆ । ਪੇਰੀਆਪੁਰਾਨਮ ਦੀਆਂ ਸਾਖੀਆਂ ਅਤੇ 63 ਨਾਇਨਾਰਾਂ ਦੀਆਂ ਮੂਰਤੀਆਂ ਜੋ ਉਸ ਨੇ ਮੰਦਰ ਵਿਚ ਵੇਖੀਆਂ ਸਨ, ਹੁਣ ਉਹਦੇ ਲਈ ਨਵੇਂ ਮਹੱਤਵ ਦਾ ਵਿਸ਼ਾ ਬਣ ਗਈਆਂ । ਕਈ ਵਰ੍ਹੇ ਮਗਰੋਂ ਉਸ ਨੇ ਬੀਤੇ ਦੀ ਯਾਦ ਕਰਦਿਆਂ ਕਿਹਾ ਸੀ,"ਨਵੇਂ ਜੀਵਨ ਦਾ ਬੋਧ ਹੋਣ ਉਪਰੰਤ, ਮੈਂ ਲੱਗਭਗ ਹਰ ਸ਼ਾਮ ਮੰਦਰ ਜਾਣ ਲੱਗਾ ਪਿਆ । ਮੈਂ ਇਕੱਲਾ ਹੀ ਜਾਂਦਾ ਤੇ ਸ਼ਿਵ, ਮਿਨਾਕਸ਼ੀ, ਨਟਰਾਜ਼ ਜਾਂ 63 ਸੰਤਾਂ ਸਾਹਮਣੇ ਕਾਫ਼ੀ ਦੇਰ ਖੜਾ ਰਹਿੰਦਾ । ਮੈਂ ਆਪਣੇ ਆਪ ਨੂੰ ਭਾਵਕਤਾ ਦੀਆਂ ਲਹਿਰਾਂ ਵਿਚ ਘਿਰਿਆ ਮਹਿਸੂਸ ਕਰਦਾ । ਮੇਰੀ ਆਤਮਾ ਨੇ ਸਰੀਰ ਉਤੇ ਪਹਿਲਾਂ ਵਾਲੀ ਪਕੜ ਛੱਡ ਦਿਤੀ ਹੋਈ ਸੀ, ਇਸ ਲਈ ਮੈਂ ਵਾਰ ਵਾਰ ਮੰਦਰ ਜਾਂਦਾ । ਮੈਂ ਈਸ਼ਵਰ ਅਗੇ ਖੜੇ ਹੋ ਕੇ ਅਕਸਰ ਪ੍ਰਾਰਥਨਾ ਕਰਦਾ ਕਿ ਮੇਰੇ ਉਤੇ ਉਸ ਦੀ ਕ੍ਰਿਪਾ ਦੀ ਮੇਹਰ ਹੋਵੇ ਤਾਂ ਕਿ ਮੇਰੇ ਅੰਦਰ ਸ਼ਰਧਾ ਵਧੇ ਅਤੇ 63 ਸੰਤਾਂ ਵਾਂਗ ਹਮੇਸ਼ਾ ਲਈ ਬਣ ਜਾਵੇ । ਬਹੁਤੀ ਵਾਰ ਮੈਂ ਪ੍ਰਾਰਥਨਾ ਬਿਲਕੁਲ ਨਹੀਂ ਸੀ ਕਰਦਾ ਅਤੇ ਅੰਦਰ ਉਡਦੇ ਡੂੰਘੇ ਜਜ਼ਬਿਆਂ ਨੂੰ ਵਹਿਣ ਦੇਂਦਾ । ਅੱਥਰ ਆਤਮਾ ਦੇ ਇਸ ਵਹਿਣ ਦਾਂ ਰੂਪ ਬਣ ਜਾਂਦੇ ਜਿਸ ਵਿਚ ਖ਼ੁਸ਼ੀ ਜਾਂ ਪੀੜਾ ਦਾ ਕੋਈ ਵਿਸ਼ੇਸ਼ ਅਹਿਸਾਸ ਨਹੀਂ ਸੀ ਹੁੰਦਾ ।" ਜਦੋਂ ਪੁੱਛਿਆ ਗਿਆ ਕਿ ਕੀ ਉਹ ਮੁਕਤੀ (ਮੋਕਸ਼) ਲਈ ਪ੍ਰਾਰਥਨਾ ਕਰਦੇ ਸਨ ਤਾਂ ਉਨ੍ਹਾਂ ਜਵਾਬ ਦਿਤਾ, "ਮੈਂ ਪ੍ਰਾਰਥਨਾ ਕਰਦਾ ਸੀ ਕਿ ਮੈਨੂੰ ਉਹੀ ਭਗਤੀ ਮਿਲੇ ਜੋ ਉਨ੍ਹਾਂ (63 ਨਾਇਨਾਰਾਂ) ਨੂੰ ਮਿਲੀ ਸੀ। ਮੈਂ ਜ਼ਨਮ-ਮਰਨ ਦੇ ਚੱਕਰ ਤੋਂ ਮੁਕਤ ਹੋਣ ਬਾਰੇ ਕੁਝ ਨਹੀਂ ਸੀ ਜਾਣਦਾ ।"

29 ਅਗਸਤ, 1896 ਵਾਲੇ ਦਿਨ, ਛੇਵੀਂ ਜਮਾਤ ਵਿਚ ਪੜ੍ਹਦਾ ਬੱਚਾ ਘਰ ਬੈਠਾ 'ਬੇਨਜ਼' ਦੀ ਇੰਗਲਿਸ਼ ਗਰਾਮਰ ਵਿਚੋਂ ਇਕ ਪਹਿਰਾ ਲਿਖ ਰਿਹਾ ਸੀ। ਇਸ ਨੂੰ ਤਿੰਨ ਵਾਰ ਲਿਖਣ ਦੀ ਸਜ਼ਾ ਉਸ ਨੂੰ ਸਕੂਲ ਵਿਚੋਂ ਮਿਲੀ ਸੀ। ਦੋ ਵਾਰ ਲਿਖ ਚੁਕਣ ਮਗਰੋਂ ਜਦੋਂ ਉਸ ਨੇ ਤੀਜੀ ਵਾਰ ਲਿਖਣਾ ਸ਼ੁਰੂ ਕੀਤਾ ਤਾਂ ਉਹ ਇਸ ਜ਼ਬਰੀ ਕੰਮ ਤੋਂ ਤੰਗ ਆ ਗਿਆ। ਉਸ ਨੇ ਆਪਣੇ ਕਾਗਜ਼ ਪਰ੍ਹਾਂ ਸੁੱਟ ਦਿਤੇ, ਅੱਖਾਂ ਬੰਦ ਕਰ ਲਈਆਂ ਅਤੇ ਸਮਾਧੀ ਲਾ ਲਈ। ਉਸ ਦਾ ਵੱਡਾ ਭਾਈ, ਜੋ ਇਹ ਸਾਰਾ ਕੁਝ ਵੇਖ ਰਿਹਾ ਸੀ, ਉਸ ਨੂੰ ਗੁੱਸੇ ਹੋਇਆ ਕਿ ਪੜ੍ਹਨ ਦਾ ਬਹਾਨਾ ਕਰ ਕੇ ਅਤੇ ਘਰ ਵਿਚ ਰਹਿ ਕੇ ਇਕ ਯੋਗੀ ਵਾਂਗ ਕਿਉਂ ਬਹਾਨਾ ਕਰ ਰਿਹਾ ਹੈ। ਵੈਂਕਟਾਰਮਨ ਨੂੰ ਜਿਵੇਂ ਇਸ਼ਾਰਾ ਮਿਲ ਗਿਆ। ਉਸ ਨੇ ਉਸ ਵੇਲੇ ਇਕਦਮ ਫ਼ੈਸਲਾ ਕਰ ਲਿਆ ਕਿ ਉਹ ਘਰ-ਬ ਰ ਛੱਡ ਕੇ ਅਰੁਨਾਚਲ ਚਲਾ ਜਾਏਗਾ।

ਉਸ ਨੇ ਆਪਣੇ ਭਰਾ ਨੂੰ ਦੱਸਿਆ ਕਿ ਸਕੂਲ ਵਿਚ ਇਕ ਸਪੈਸ਼ਲ ਕਲਾਸ ਲਾਈ ਜਾ ਰਹੀ ਹੈ ਤੇ ਉਹ ਉਸ ਵਿਚ ਭਾਗ ਲੈਣ ਸਕੂਲ ਜਾ ਰਿਹਾ ਹੈ। ਭਰਾ ਨੇ ਉੱਤਰ ਦਿਤਾ ਤਾਂ ਫਿਰ ਹੇਠਾਂ ਪਈ ਸੰਦੂਕੜੀ 'ਚੋਂ ਪੰਜ ਰੁਪਏ ਲੈ ਲੈ ਅਤੇ ਵਾਪਸੀ ਤੇ ਕਾਲਜ ਵਿਚ ਮੇਰੀ ਫ਼ੀਸ ਵੀ ਜਮ੍ਹਾ ਕਰਵਾਂਦਾ ਆਈਂ।" 1949 ਵਿਚ ਇਸ ਘਟਨਾ ਨੂੰ ਯਾਦ ਕਰਦਿਆਂ ਮਹਾਂਰਿਸ਼ੀ ਨੇ ਦੁੱਖ ਪ੍ਰਗਟ ਕੀਤਾ। ਪਰਿਵਾਰ ਨੂੰ ਹਮੇਸ਼ਾਂ ਲਈ ਛੱਡਣ ਬਾਰੇ ਸੱਚ ਉਨ੍ਹਾਂ ਨੂੰ ਆਪਣੀ ਚਾਚੀ ਕੋਲੋਂ ਵੀ ਛੁਪਾਣਾ ਪਿਆ, "ਉਸ ਨੂੰ ਮੇਰੇ ਤੇ ਬੜਾ ਵਿਸ਼ਵਾਸ ਸੀ ਕਿਉਂਕਿ ਮੈਂ ਹਰ ਕੰਮ ਉਸ ਦੀ ਇੱਛਾ ਅਨੁਸਾਰ ਹੀ ਕਰਦਾ ਸੀ ਤੇ ਕਦੇ ਝੂਠ ਨਹੀਂ ਬੋਲਦਾ ਸੀ। ਮੈਨੂੰ ਕੇਵਲ ਇਕ ਝੂਠ ਬੋਲਣਾ ਪਿਆ ਜਦੋਂ ਮੈਂ ਘਰੋਂ ਨੱਠ ਕੇ ਇਥੇ ਆਇਆ ਸੀ। ਜਦੋਂ ਮੇਰੇ ਵੀਰ ਨੇ ਪੁੱਛਿਆ ਕਿ ਮੈਂ ਕਿਥੇ ਜਾ ਰਿਹਾ ਹਾਂ ਤਾਂ ਮੈਂ ਉਸ ਨੂੰ ਦੱਸਿਆ ਕਿ ਮੈਂ ਸਕੂਲ ਵਿਚ ਇਕ ਸਪੈਸ਼ਲ ਕਲਾਸ ਵਿਚ ਬੈਠਣ ਜਾ ਰਿਹਾ ਹਾਂ। ਖਾਣਾ ਖਾਣ ਉਪਰੰਤ ਜਦੋਂ ਮੈਂ ਚਾਬੀਆਂ ਮੰਗੀਆਂ ਤਾਂ ਆਪਣੀ ਚਾਚੀ ਨੂੰ ਵੀ ਇਹੀ ਗੱਲ ਦਸੀ। ਉਹ ਕਿਵੇਂ ਸਮਝਦੀ ? ਵਿਚਾਰੀ ਚਾਚੀ ਮੇਰੀ ਗੱਲ ਤੇ ਵਿਸ਼ਵਾਸ ਕਰ ਗਈ। ਇਹ ਸਭ ਇਸ ਤਰ੍ਹਾਂ ਹੋਣਾ ਹੀ ਸੀ !"

ਵੈਂਕਟਾਰਮਨ ਨੇ ਸੋਚਿਆ ਕਿ ਤਿਰੂਵੰਨਾਮਲਾਈ ਤੱਕ ਦੇ ਸਫ਼ਰ ਤੇ ਤਿੰਨ ਰੁਪਏ ਖ਼ਰਚ ਹੋਣਗੇ ਤੇ ਉਸ ਨੇ ਕੇਵਲ ਏਨੈ ਪੈਸੇ ਹੀ ਲਏ। ਬਾਕੀ ਦੋ ਰੁਪਏ ਉਸ ਨੇ ਉਥੇ ਹੀ ਰਖ ਦਿਤੇ ਤੇ ਤਮਿਲ ਵਿਚ ਇਕ ਰੁੱਕਾ ਕੁਝ ਇਸ ਤਰ੍ਹਾਂ ਦਾ ਲਿਖਿਆ "ਮੈਂ ਆਪਣੇ ਪਿਤਾ ਦੇ ਬੁਲਾਵੇ ਤੇ ਉਸ ਦੀ ਖੋਜ ਲਈ ਜਾ ਰਿਹਾ ਹਾਂ। ਕਿਸੇ ਨੂੰ ਇਸ ਤੇ ਚਿੰਤਾ ਨਹੀਂ ਹੋਣੀ ਚਾਹੀਦੀ ਤੇ ਨਾ ਹੀ ਇਸ ਨੂੰ ਲੱਭਣ ਲਈ ਕੋਈ ਰਕਮ ਖ਼ਰਚੀ ਜਾਏ। ਤੇਰੀ ਕਾਲਜ ਦੀ ਫ਼ੀਸ ਜਮ੍ਹਾਂ ਨਹੀਂ ਕਰਵਾਈ ਗਈ। ਦੋ ਰੁਪਏ ਇਸ ਰੁੱਕੇ ਦੇ ਨਾਲ ਰਿਹੀਰੱਖਹਾਹਾਂ।"

ਆਪਣੇ ਆਪ ਨੂੰ "ਇਸ ਨੂੰ" ਕਰ ਕੇ ਅਤੇ ਹੇਠਾਂ ਦਸਤਖ਼ਤ ਨਾ ਕਰਨ ਤੋਂ ਉਸ ਦੀ ਉਸ ਵੇਲੇ ਦੀ ਮਨ ਦੀ ਅਵਸਥਾ ਦਾ ਪਤਾ ਲਗਦਾ ਹੈ।

ਉਹ ਦੁਪਹਿਰ ਤੋਂ ਕੁਝ ਪਹਿਲਾਂ ਘਰੋਂ ਨਿਕਲਿਆ ਅਤੇ ਰੇਲਵੇ ਸਟੇਸ਼ਨ ਤੇ ਗੱਡੀ ਚੜ੍ਹਨ ਲਈ ਠੀਕ ਸਮੇਂ ਤੇ ਪਹੁੰਚ ਗਿਆ। ਉਸ ਨੇ ਵਿੰਡੀਵਨਮ ਲਈ ਇਕ ਟਿਕਟ ਖ਼ਰੀਦਿਆਂ ਕਿਉਂਕਿ ਉਸ ਦਾ ਖ਼ਿਆਲ ਸੀ ਕਿ ਇਹ ਸਟੇਸ਼ਨ ਤਿਰੂਵੰਨਾਮਲਾਈ ਦਾ ਸਭ ਤੋਂ ਨੇੜੇ ਦਾ ਸਟੇਸ਼ਨ ਸੀ। ਟਿਕਟ ਤੇ ਦੋ ਰੁਪਏ ਤੇਰਾਂ ਆਨੇ ਲਗੇ। ਇਸ ਅਸਲੀਅਤ ਦਾ ਉਸ ਨੂੰ ਪਤਾ ਨਹੀਂ ਸੀ ਕਿ ਇਕ ਨਵੀਂ ਲਿੰਕ ਲਾਈਨ ਰਾਹੀਂ ਜਾ ਕੇ ਅਤੇ ਵਿਲੂਪੁਰਮ ਤੋਂ ਗੱਡੀ ਬਦਲ ਕੇ ਉਹ ਸਿੱਧਾ ਤਿਰੂਵੰਨਾਮਲਾਈ ਵੀ ਪਹੁੰਚ ਸਕਦਾ ਸੀ ਤੇ ਇਸ ਤੇ ਉਸ ਦੇ ਪੂਰੇ ਤਿੰਨ ਰੁਪਏ ਹੀ ਖ਼ਰਚ ਹੋਣੇ ਸਨ। ਜਦੋਂ ਉਹ ਗੱਡੀ ਵਿਚ ਚੜ੍ਹ ਗਿਆ ਤਾਂ ਇਕ ਮੁਸਲਮਾਨ ਮੌਲਵੀ ਮੁਸਾਫ਼ਰ ਨੂੰ ਗੱਲਬਾਤ ਦੌਰਾਨ ਉਸ ਦੀ ਗ਼ਲਤੀ ਪਤਾ ਲਗ ਗਈ ਤੇ ਉਸ ਨੇ ਵੈਂਕਟਾਰਮਨ ਨੂੰ ਸਲਾਹ ਦਿਤੀ ਕਿ ਉਹ ਵਿਲੂਪੁਰਮ ਵਿਖੇ ਉਤਰ ਜਾਏ।

ਵਿਲੂਪੁਰਮ ਤੋਂ ਉਹ ਗੱਡੀ ਰਾਹੀਂ ਮੰਪਬਾਜ਼ਪੱਟੂ ਤੱਕ ਗਿਆ ਜੋ ਕਿ ਦਸ ਮੀਲ ਦੂਰ ਸੀ। ਉਹ ਬਾਕੀ ਬਚੇ ਪੈਸਿਆਂ ਨਾਲ ਇਥੇ ਤੱਕ ਹੀ ਸਫ਼ਰ ਕਰ ਸਕਦਾ ਸੀ। ਸਟੇਸ਼ਨ ਤੋਂ ਕੋਈ ਦਸ ਮੀਲ ਪੈਦਲ ਚਲ ਕੇ ਉਹ ਕਿਜੂਰ ਪਹੁੰਚਿਆ ਪਰ ਇਥੇ ਪਹੁੰਚਣ ਤੱਕ ਉਹ ਏਨਾ ਥੱਕ ਗਿਆ ਸੀ ਕਿ ਹੋਰ ਚਲਣਾ ਉਸ ਲਈ ਸੰਭਵ ਨਹੀਂ ਸੀ। ਤੇ ਉਸ ਨੇ ਫ਼ੈਸਲਾ ਕੀਤਾ ਕਿ ਬਾਕੀ ਦਾ ਸਫ਼ਰ ਉਹ ਰੇਲ ਰਾਹੀਂ ਹੀ ਕਰੇਗਾ। 20 ਮੀਲ ਦਾ ਸਫ਼ਰ ਬਾਕੀ ਰਹਿੰਦਾ ਸੀ। ਉਸ ਕੋਲ ਪੈਸੇ ਨਹੀਂ ਸਨ, ਇਸ ਲਈ ਉਸ ਨੇ ਨਗੀਨੇ ਜੜੀਆਂ ਕੰਨਾਂ ਵਿਚ ਪਈਆਂ ਸੋਨੇ ਦੀਆਂ ਵਾਲੀਆਂ ਇਕ ਮੁਤੂਸਵਾਮੀ ਭਾਗਵਤਰ ਨਾਂ ਦੇ ਵਿਅਕਤੀ ਕੋਲ 4 ਰੁਪਏ ਵਿਚ ਗਿਰਵੀ ਰੱਖ ਦਿਤੀਆਂ। ਮੁਤੂਸਵਾਮੀ ਦੀ ਪਤਨੀ ਨੇ ਵੈਂਕਟਾਰਮਨ ਨੂੰ ਚੰਗਾ ਖਾਣਾ ਵੀ ਖਵਾਇਆ ਅਤੇ ਨਾਲ ਕੁਝ ਮਿਠਾਈ ਵੀ ਦਿਤੀ ਜੋ ਕਿ ਗੋਕੁਲ ਅਸ਼ਟਮੀ ਸਮੇਂ ਕ੍ਰਿਸ਼ਨ ਭਗਵਾਨ ਨੂੰ ਚੜ੍ਹਾਉਣ ਲਈ ਸੀ। ਸਟੇਸ਼ਨ ਪਹੁੰਚਣ ਤੋਂ ਪਹਿਲਾਂ ਵੈਂਕਟਾਰਮਨ ਨੇ ਉਹ ਰਸੀਦ ਪਾੜ ਦਿਤੀ ਜੋ ਭਾਗਵਤਾਰ ਨੇ ਉਸ ਨੂੰ ਦਿਤੀ ਸੀ ਕਿਉਂਕਿ ਉਸ ਦੀ ਵਾਲੀਆਂ ਛੁਡਾਉਣ ਦੀ ਕੋਈ ਇੱਛਾ ਨਹੀਂ ਸੀ।

ਪਹਿਲੀ ਸਤੰਬਰ ਸਵੇਰੇ ਤੀਰੂਵੰਨਾਮਲਾਈ ਪਹੁੰਚਦਿਆਂ ਹੀ ਉਹ ਸਿੱਧਾ ਸ੍ਰੀ ਅਰਨਾਚਲੇਸ਼ਵਰਾ ਦੇ ਮੰਦਰ ਗਿਆ ਤੇ ਆਪਣੇ ਪਿਤਾ ਦੇ ਸਾਹਮਣੇ ਜਾ ਖੜ੍ਹਾ ਹੋ ਗਿਆ। ਉਸ ਦੀ ਖ਼ੁਸ਼ੀ ਦਾ ਪਿਆਲਾ ਨੱਕੋਂ ਨੱਕ ਭਰਿਆ ਹੋਇਆ ਸੀ। ਉਹ ਬੁਖ਼ਾਰ ਜੋ ਕਈ ਦਿਨਾਂ ਤੋਂ ਉਸ ਦੇ ਸਰੀਰ ਦੇ ਅੰਦਰ ਭੱਖ ਰਿਹਾ ਸੀ, ਠੰਢਾ ਪੈ ਗਿਆ। ਯਾਤਰਾ ਖ਼ਤਮ ਹੋ ਗਈ ਸੀ ਅਤੇ ਉਹ ਆਪਣੇ ਘਰ ਪਹੁੰਚ ਗਿਆ ਸੀ।

## 3. ਅੰਤਰਲੀਨਤਾ ਦੇ ਸਾਲ ਅਤੇ ਨਵੀਆਂ ਟੇਕਾਂ

ਮੰਦਰ 'ਚੋਂ ਬਾਹਰ ਨਿਕਲਦਿਆਂ ਹੀ ਨੌਜਵਾਨ ਨੇ ਆਪਣਾ ਸਿਰ ਮੁੰਡਵਾ ਲਿਆ ਤੇ ਜੋ ਕੁਝ ਵੀ ਉਸ ਕੋਲ ਸੀ, ਸੁੱਟ ਦਿਤਾ—ਅਰਥਾਤ ਪਵਿੱਤਰ ਜਨੇਊ, ਪੈਸੇ (ਕੋਈ ਤਿੰਨ ਕੁ ਰੁਪਏ), ਮਠਿਆਈ ਦਾ ਲਫ਼ਾਫ਼ਾ ਅਤੇ ਆਪਣੀ ਧੋਤੀ ਦੇ ਇਕ ਟੁਕੜੇ ਨੂੰ ਛਡ ਕੇ ਬਾਕੀ ਸਾਰੇ ਕਪੜੇ। ਇਹ ਟੁਕੜਾ ਉਸ ਨੇ 'ਕੋਪੀਨ' ਜਾਂ ਲੰਗੋਟੀ ਵਜੋਂ ਵਰਤਣ ਲਈ ਧੋਤੀ ਨਾਲੋਂ ਪਾੜ ਲਿਆ ਸੀ। ਇਸ ਤਰ੍ਹਾਂ ਸਭ ਵਸਤੂਆਂ ਦਾ ਤਿਆਗ ਕਰ ਕੇ ਉਹ ਮੰਦਰ ਵਾਪਸ ਚਲਾ ਗਿਆ। ਰਸਤੇ ਵਿਚ ਉਸ ਨੇ ਤੇਜ਼ ਪਾਣੀ ਦੇ ਫ਼ੁਹਾਰੇ ਹੇਠਾਂ ਇਸ਼ਨਾਨ ਕੀਤਾ ਤੇ ਇਸ ਤਰ੍ਹਾਂ ਨਹਾ ਧੋ ਕੇ ਇਕ ਹਜ਼ਾਰ ਸਤੂਨਾਂ ਵਾਲੇ ਮੰਦਰ ਵਿਚ ਨਿਵਾਸ ਕਰ ਲਿਆ ਜਿਥੇ ਉਹ ਬਿਨਾ ਹਿਲੇ ਜੁਲੇ ਚੁੱਪ ਚਾਪ ਇਕ ਹਫ਼ਤਾ ਟਿਕਿਆ ਰਿਹਾ। ਇਸ ਸਮੇਂ ਦੌਰਾਨ ਉਸ ਦੀ ਦੇਖ ਭਾਲ ਕਰਨ ਵਾਲਿਆਂ ਵਿਚੋਂ ਇਕ ਸ਼ੇਸ਼ਧਾਰੀ ਸਵਾਮੀ ਵੀ ਸੀ ਜੋ ਬੜਾ ਉੱਚ ਵਿਦਵਾਨ ਅਤੇ ਆਤਮਕ ਸਿੱਧੀ-ਪ੍ਰਾਪਤ ਸਾਧੂ ਸੀ। ਪਰ ਦੋਹਾਂ ਨੂੰ ਸ਼ਰਾਰਤੀ ਮੁੰਡਿਆਂ ਦੀ ਕਰੋਪੀ ਦਾ ਸ਼ਿਕਾਰ ਹੋਣਾ ਪਿਆ। ਇਸ ਲਈ ਨੌਜਆਨ ਸਾਧੂ ਨੇ, ਜਿਸ ਨੂੰ ਮਗਰੋਂ ਬ੍ਰਾਹਮਣ ਸਵਾਮੀ ਦੇ ਨਾਂ ਨਾਲ ਪੁਕਾਰਿਆ ਜਾਣ ਲੱਗ ਪਿਆ, ਹਾਲ ਦੇ ਹੇਠਾਂ ਇਕ ਕੋਠੜੀ ਵਿਚ ਸ਼ਰਨ ਲੈ ਲਈ ਜਿਸ ਨੂੰ ਪਾਤਾਲ ਲਿੰਗ ਕਿਹਾ ਜਾਂਦਾ ਸੀ। ਕੀੜੇ, ਪਤੰਗੇ ਅਤੇ ਮੱਛਰ ਇਨ੍ਹਾਂ ਕੁਝ ਹਫ਼ਤਿਆਂ ਵਿਚ ਉਸ ਦੇ ਸਰੀਰ ਨੂੰ ਕਟਦੇ ਤੇ ਲਹੂ ਪੀਂਦੇ ਰਹੇ ਪਰ ਉਹ ਹੋਂਦ ਦੀ ਖ਼ੁਸ਼ੀ ਵਿਚ ਮਸਤ, ਇਨ੍ਹਾਂ ਸਭ ਤੋਂ ਬੇਪ੍ਰਵਾਹ ਰਿਹਾ। ਮਈ 1949 ਵਿਚ ਉਦੋਂ ਦੇ ਗਵਰਨਰ ਜਨਰਲ ਰਾਜਾ ਜੀ ਨੇ ਇਹ ਕੋਠੜੀ ਮਹਾਂਰਿਸ਼ੀ ਰਮਨਾ ਦੀ ਯਾਦ ਨੂੰ ਸਮਰਪਿਤ ਕੀਤੀ ਅਤੇ ਉਥੇ ਮਹਾਂਰਿਸ਼ੀ ਦੀ ਇਕ ਤਸਵੀਰ ਤੋਂ ਪਰਦਾ ਹਟਾਇਆ। ਮੰਦਰ ਦੇ ਹਾਤੇ ਵਿਚ ਇਹ ਕੋਠੜੀ ਦਿਲਚਸਪੀ ਦਾ ਇਕ ਵਿਸ਼ੇਸ਼ ਕੇਂਦਰ ਬਣ ਗਈ ਹੋਈ ਹੈ।

ਜਦੋਂ ਕੁਝ ਸ਼ਰਧਾਲੂਆਂ ਨੇ ਬ੍ਰਾਹਮਣ ਸਵਾਮੀ ਨੂੰ ਕੋਠੜੀ ਵਿਚ, ਆਪਣੀ ਭਿਆਨਕ ਹਾਲਤ ਤੋਂ ਬੇਪ੍ਰਵਾਹੀ ਦੀ ਹਾਲਤ ਵਿਚ ਵੇਖਿਆ ਜਿਥੇ ਕੀੜਿਆਂ ਮਕੌੜਿਆਂ ਦੇ

ਕਟਣ ਨਾਲ ਬਣੇ ਜ਼ਖਮਾਂ ਵਿਚੋਂ ਪਾਕ ਵੱਗ ਰਹੀ ਸੀ ਤਾਂ ਉਹ ਸਵਾਮੀ ਨੂੰ ਨੇੜੇ ਦੇ ਇਕ ਧਰਮ-ਅਸਥਾਨ ਗੋਪੁਰਮ ਸੁਬਰਾਮਨਿਆਰ ਵਿਚ ਲੈ ਗਏ। ਇਸ ਮਗਰੋਂ ਆਮ ਲੋਕਾਂ ਦੀਆਂ ਨਜ਼ਰਾਂ ਤੋਂ ਦੂਰ, ਸ਼ਹਿਰ ਦੀ ਹੱਦ ਤੋਂ ਬਾਹਰ ਕਈ ਧਰਮ-ਅਸਥਾਨਾਂ ਅਤੇ ਦਰੱਖਤਾਂ ਦੇ ਝੁੰਡਾਂ ਦੇ ਇਕਾਂਤ ਵਾਤਾਵਰਣ ਵਿਚ ਉਸ ਨੂੰ ਲਿਜਾਇਆ ਜਾਂਦਾ ਰਿਹਾ ਜਿਥੇ ਉਸ ਦੀ ਦੇਖ ਭਾਲ ਕਈ ਚੰਗੇ ਲੋਕਾਂ ਨੇ ਕੀਤੀ ਜਿਨ੍ਹਾਂ ਵਿਚ ਸਾਧੂ, ਸ਼ਰਧਾਲੂ ਅਤੇ ਮੰਦਰਾਂ ਦੇ ਪ੍ਰਬੰਧਕ ਆਦਿ ਸ਼ਾਮਲ ਹਨ। ਇਨ੍ਹਾਂ ਕਈ ਮਹੀਨਿਆਂ ਵਿਚ ਉਹ ਆਪੇ ਵਿਚ ਗੁੰਮ ਸੁੰਮ ਰਿਹਾ ਤੇ ਅਮਲੀ ਤੌਰ ਤੇ ਦੁਨੀਆਂ ਨਾਲੋਂ ਨਾਤਾ ਤੋੜੀ ਰਖਿਆ ਤੇ ਜਦੋਂ ਉਸ ਦਾ ਕੋਈ ਸ਼ਰਧਾਲੂ ਦਿਨ ਵਿਚ ਇਕ ਵਾਰ ਭੋਜਨ ਅਤੇ ਜਲ ਦੇਣ ਲਈ ਆਉਂਦਾ ਤਾਂ ਉਸ ਨੂੰ ਮੋਢਿਆਂ ਤੋਂ ਫੜ ਕੇ ਬੜੇ ਜ਼ੋਰ ਨਾਲ ਝੰਜੋੜਨਾ ਪੈਂਦਾ। ਕਈ ਸਾਲ ਮਗਰੋਂ ਮਹਾਂਰਿਸ਼ੀ ਨੇ ਯਾਦ ਕਰਦਿਆਂ ਦੱਸਿਆ ਕਿ ਕਿਵੇਂ ਇਕ ਮਾਂ-ਸਮਾਨ ਸ਼ਰਧਾਲੂ ਇਸਤਰੀ ਨੇ ਉਸ ਨੂੰ ਜ਼ਬਰਦਸਤੀ ਇਸ਼ਨਾਨ ਕਰਵਾਇਆ ਸੀ ਜੋ ਕਿ ਤੀਰੂਵੰਨਾਮਲਾਈ ਵਿਚ ਆਉਣ ਮਗਰੋਂ ਦੇ ਚਾਰ ਮਹੀਨਿਆਂ ਵਿਚ ਪਹਿਲਾ ਸੀ। ਤੇ ਉਸ ਤੋਂ 12 ਮਹੀਨੇ ਮਗਰੋਂ ਜਦੋਂ ਉਹ ਗੁਰੂਮੂਰਤਮ ਵਿਚ ਸੀ ਤਾਂ ਉਸ ਦੇ ਇਕ ਹੋਰ ਸ਼ਰਧਾਲੂ ਨੇ ਦੂਜੀ ਵਾਰ ਇਸ਼ਨਾਨ ਕਰਵਾਇਆ। ਇਸੇ ਤਰ੍ਹਾਂ ਉਸ ਦੀ ਦਾੜ੍ਹੀ ਅਤੇ ਸਿਰ ਦੇ ਵਾਲ 18 ਮਹੀਨੇ ਤਕ ਬਗੈਰ ਹਜ਼ਾਮਤ ਕੀਤੇ ਹੀ ਰਹੇ। ਕਈ ਸਾਲ ਮਗਰੋਂ ਉਸ ਨੇ ਨਾਗਮਾ ਨੂੰ ਦੱਸਿਆ, "ਸਿਰ ਦੇ ਵਾਲ ਜਟਾਜੂਟ ਹੋ ਗਏ ਤੇ ਆਪਸ ਵਿਚ ਜੁੜ ਗਏ। ਧੂੜ ਅਤੇ ਛੋਟੇ ਛੋਟੇ ਰੋੜੇ, ਪੱਥਰ ਵਾਲਾਂ ਵਿਚ ਫੱਸ ਗਏ ਸਨ ਤੇ ਸਿਰ ਭਾਰਾ ਰਹਿਣ ਲੱਗ ਪਿਆ ਸੀ। ਪਰ ਮੇਰੇ ਨਹੁੰ ਲੰਮੇ ਹੋ ਗਏ ਸਨ ਤੇ ਸ਼ਕਲ ਡਰਾਉਣੀ ਬਣ ਗਈ ਸੀ। ਇਸ ਲਈ ਲੋਕਾਂ ਨੇ ਮੇਰੇ ਤੇ ਹਜਾਮਤ ਕਰਾਉਣ ਲਈ ਜ਼ੋਰ ਪਾਇਆ ਤੇ ਮੈਂ ਉਨ੍ਹਾਂ ਦਾ ਕਹਿਣਾ ਮੰਨ ਲਿਆ। ਜਦੋਂ ਮੇਰੇ ਸਿਰ ਦੀ ਪੂਰੀ ਹਜ਼ਾਮਤ ਹੋ ਗਈ ਤਾਂ ਮੈਂ ਹੈਰਾਨ ਹੋ ਕੇ ਸੋਚਣ ਲੱਗਾ ਕਿ ਮੇਰੀ ਧੌਣ ਉਤੇ ਕੋਈ ਸਿਰ ਰਿਹਾ ਵੀ ਹੈ ਕਿ ਨਹੀਂ। ਮੈਂ ਏਨਾ ਹੌਲਾ ਫ਼ੁੱਲ ਮਹਿਸੂਸ ਕੀਤਾ। ਮੈਂ ਕਈ ਵਾਰਾ ਆਪਣਾ ਸਿਰ ਏਧਰ ਉਧਰ ਝਟਕਿਆ ਤਾਂਕਿ ਯਕੀਨ ਕਰ ਸਕਾਂ ਕਿ ਮੇਰਾ ਸਿਰ ਸੱਚਮੁਚ ਕਾਇਮ ਹੈ।"

1897 ਦੇ ਸ਼ੁਰੂ ਵਿਚ ਉਸ ਨੂੰ ਗੁਰੂਮੂਰਤਮ ਲਿਜਾਇਆ ਗਿਆ ਸੀ, ਜੋ ਕਿ ਮੰਦਰ ਤੋਂ ਦੂਰ, ਇਕਾਂਤ ਵਿਚ ਇਕ ਮੱਠ ਸੀ, ਜਿਥੇ ਉਹ 19 ਮਹੀਨੇ ਰਹੇ। ਉਹ ਆਪਣੇ ਆਪ ਵਿਚ ਹੀ ਗੁੰਮ ਸੁੰਮ ਰਿਹਾ ਤੇ ਇਥੇ ਉਸ ਦੀ ਦੇਖਭਾਲ ਮੁੱਖ ਤੌਰ ਤੇ ਇਕ ਸਾਧੂ ਉਦੰਡ ਨਾਇਨਾਰ ਅਤੇ ਉਸ ਦੇ ਮਿੱਤਰ ਅੰਨਾਮਲਾਈ ਤੰਬੀਰਾਨ ਨੇ ਕੀਤੀ। ਇਕ ਵਾਰ ਤੰਬੀਰਾਨ ਦਾ ਦਿਲ ਕੀਤਾ ਕਿ ਉਹ ਨੌਜਵਾਨ ਸਵਾਮੀ ਨੂੰ ਦੁਪਹਿਰ ਦਾ ਭੋਜਨ ਦੇਣ ਤੋਂ ਪਹਿਲਾਂ ਫ਼ੁੱਲਾਂ, ਧੂਪ ਅਤੇ ਸੁਗੰਧੀ ਨਾਲ ਉਸ ਦੀ ਧਾਰਮਕ ਰਸਮਾਂ ਅਨੁਸਾਰ ਪੂਜਾ ਕਰੇ। ਇਹ ਸਾਰੀ ਤਿਆਰੀ ਕਰਨ ਮਗਰੋਂ ਉਹ ਜਦੋਂ ਥੋੜੇ ਸਮੇਂ

ਲਈ ਬਾਹਰ ਗਿਆ ਤਾਂ ਮਹਾਂਰਿਸ਼ੀ ਨੇ ਵੇਖ ਲਿਆ ਕਿ ਕੀ ਹੋਣ ਵਾਲਾ ਹੈ, ਇਸ ਲਈ ਉਨ੍ਹਾਂ ਨੇ ਕੋਲੇ ਨਾਲ ਤਮਿਲ ਵਿਚ ਦੀਵਾਰ ਉਤੇ ਲਿਖ ਦਿਤਾ ਕਿ ਭੋਜਨ ਛਕਾ ਦੇਣਾ ਹੀ ਕਾਫ਼ੀ ਸੇਵਾ ਹੈ। ਕੁਝ ਦਿਨ ਮਗਰੋਂ ਦੂਜੇ ਸ਼ਰਧਾਲੂਆਂ ਨੇ ਮਹਾਂਰਿਸ਼ੀ ਦਾ ਨਾਂ ਅਤੇ ਜਨਮ-ਅਸਥਾਨ ਜਾਣਨ ਦੀ ਜ਼ੋਰਦਾਰ ਇੱਛਾ ਪ੍ਰਗਟ ਕੀਤੀ ਤਾਂ ਉਸ ਨੇ ਅੰਗਰੇਜ਼ੀ ਵਿਚ ਲਿਖਿਆ, "ਵੈਂਕਟਾਰਮਨ, ਤਿਰੂਚੂਜ਼ੀ"। ਇਹ ਪਹਿਲਾ ਇਸ਼ਾਰਾ ਸੀ ਕਿ ਜੰਗਲੀ ਜਿਹਾ ਨਜ਼ਰ ਆਉਣ ਵਾਲਾ ਲੜਕਾ ਪੜ੍ਹਿਆ ਲਿਖਿਆ ਸੀ ਤੇ ਅੰਗਰੇਜ਼ੀ ਜਾਣਦਾ ਸੀ।

ਛੇਤੀ ਹੀ ਨੌਜਵਾਨ ਸਵਾਮੀ ਦੀ ਦੇਖ ਭਾਲ ਦਾ ਕੰਮ ਇਕ ਮਲਿਆਲੀ ਸਾਧੂ ਪਲਣ ਸਵਾਮੀ ਨੇ ਆਪਣੇ ਹੱਥ ਲੈ ਲਿਆ। ਇਹ ਸਾਧੂ ਇਕ ਦੂਰ ਦੁਰਾਡੇ ਦੇ ਧਰਮ-ਮੰਦਰ ਵਿਚ ਵਿਨਾਇਕ ਦੀ ਮੂਰਤੀ-ਪੂਜਾ ਕਰ ਰਿਹਾ ਸੀ ਜਦੋਂ ਕੁਝ ਸ਼ਰਧਾਲੂ ਉਸ ਨੂੰ ਗੁਰੂਮੂਰਤਮ ਵਿਖੇ "ਜੀਉਂਦੇ ਰੱਬ" ਦੇ ਦਰਸ਼ਨ ਕਰਨ ਲਈ ਲੈ ਆਏ। ਵਿਨਾਇਕ ਦੀ ਮੂਰਤੀ-ਪੂਜਾ ਜ਼ਾਰੀ ਰਖਣ ਦੇ ਹੋਰ ਪ੍ਰਬੰਧ ਕਰਨ ਉਪਰੰਤ, ਪਲਣ ਸਵਾਮੀ ਸਾਰੇ ਸਮੇਂ ਦੀ ਸੇਵਾ ਕਰਨ ਲਈ ਬ੍ਰਾਹਮਣ ਸਵਾਮੀ ਕੋਲ ਆ ਗਿਆ ਤੇ ਲੱਗਭਗ 20 ਸਾਲ ਇਸ ਸੇਜ ਤੇ ਰਿਹਾ।

ਇਸ ਦੌਰਾਨ ਵੈਂਕਟਾਰਮਨ ਦੇ ਰਿਸ਼ਤੇਦਾਰਾਂ ਨੂੰ ਮਦੁਰਾਈ ਅਤੇ ਮਾਨਾਮਦੁਰਾਈ ਵਿਚ ਕੁਝ ਵੀ ਨਹੀਂ ਸੀ ਪਤਾ ਕਿ ਉਸ ਦਾ ਕੀ ਬਣਿਆ ਹੈ। 20 ਮਹੀਨੇ ਤਕ ਉਸ ਨੂੰ ਲਭਣ ਲਈ ਬੜਾ ਕੁਝ ਕੀਤਾ ਗਿਆ ਪਰ ਕੋਈ ਪਤਾ ਨਹੀਂ ਸੀ ਲੱਗਾ। ਪਹਿਲੀ ਮਈ, 1898 ਨੂੰ ਮਦੁਰਾਈ ਵਿਖੇ ਸੂਬਾ ਅਈਯਰ ਦੀ ਮੌਤ ਮਗਰੋਂ ਪਹਿਲੀ ਵਾਰ ਅਚਾਨਕ ਉਸ ਬਾਰੇ ਪਤਾ ਲੱਗਾ। ਅਲਗਮਾਲ ਅਤੇ ਉਸ ਦੇ ਜੇਠ ਨੇਲੀਆਪਾ ਅਈਯਰ ਮਾਨਾਮਦੁਰਾਈ ਤੋਂ ਕ੍ਰਿਆ ਦੀਆਂ ਰਸਮਾਂ ਵਿਚ ਸ਼ਾਮਲ ਹੋਣ ਲਈ ਆਏ ਸਨ। ਅੰਨਾਮਲਾਈ ਤੰਬਰਾਣ ਜਿਸ ਨੇ ਗੁਰੂਮੂਰਤਮ ਵਿਖੇ ਨੌਜਵਾਨ ਸਵਾਮੀ ਦਾ ਨਾਂ ਅਤੇ ਉਸ ਦੇ ਜਨਮ-ਅਸਥਾਨ ਬਾਰੇ ਸੁਣਿਆ ਸੀ, ਵੀ ਉਸੇ ਸਮੇਂ ਕਿਸੇ ਤਰ੍ਹਾਂ ਮਦੁਰਾਈ ਆ ਗਿਆ ਅਤੇ ਇਕ ਧਾਰਮਕ ਵਿਖਿਆਨ ਚਲ ਰਿਹਾ ਸੀ ਜਦੋਂ ਉਸ ਨੇ ਆਪਣੇ ਨਾਲ ਬੈਠੇ ਇਕ ਵਿਅਕਤੀ ਨੂੰ ਤਿਰੂਚੂਜ਼ੀ ਦੇ ਵੈਂਕਟਾਰਮਨ ਬਾਰੇ ਪੁਛਿਆ ਜੋ ਕਿ ਤਿਰੂਵੰਨਾਮਲਾਈ ਦਾ ਇਕ ਪ੍ਰਸਿੱਧ ਸੰਤ ਬਣ ਚੁਕਾ ਸੀ। ਉਹ ਵਿਅਕਤੀ ਇਸ ਪਰਿਵਾਰ ਦਾ ਮਿੱਤਰ ਸੀ,ਸੋ ਗੱਲ ਸੁਣਦਿਆਂ ਹੀ ਉਹ ਸਿੱਧਾ ਸਵਰਗੀ ਸੁਬ ਅਈਅਰ ਦੇ ਘਰ ਗਿਆ ਤੇ ਨੇਲੀਆਪਾ ਅਈਯਰ, ਅਲਗਮਾਲ ਨੂੰ ਸਾਰੀ ਗੱਲ ਕਹਿ ਸੁਣਾਈ।

ਨੇਲੀਆਪਾ ਅਈਯਰ ਉਸ ਵੇਲੇ ਤੀਰੂਵੰਨਾਮਲਾਈ ਵਲ ਚਲ ਪਿਆ ਅਤੇ ਗੁਰੂਮੂਰਤਮ ਦੇ ਨਾਲ ਲਗਦੇ ਅੰਬਾਂ ਦੇ ਝੁੰਡ ਥੱਲੇ ਪੁੱਜ ਗਿਆ ਜਿਥੇ ਹੁਣ ਤਕ ਅੰਬਾਂ ਦੇ ਮਾਲਕ ਦੇ ਕਹਿਣ ਤੇ ਬ੍ਰਾਹਮਣ ਸਵਾਮੀ ਤੇ ਉਸ ਦੇ ਵਫ਼ਾਦਾਰ ਰਖਵਾਲੇ ਨੇ ਦੋ ਵਖਰੇ ਵਖਰੇ ਢਾਰਿਆਂ ਹੇਠ ਨਿਵਾਸ ਕਰ ਲਿਆ ਹੋਇਆ ਸੀ। ਵੈਂਕਟਾਰਮਨ ਦੇ

ਉਲਝੇ ਵਾਲਾਂ, ਵਧੇ ਹੋਏ ਨਹੁੰਆਂ ਅਤੇ ਆਮ ਤੌਰ ਤੇ ਕਰੂਪ ਹੋਈ ਸ਼ਕਲ ਸੂਰਤ ਕਾਰਨ ਉਸ ਨੂੰ ਪਹਿਚਾਨਣਾ ਬੜਾ ਔਖਾ ਸੀ। ਪਰ ਸੱਜੇ ਪੈਰ ਦੇ ਹੇਠਾਂ ਹਲਕੇ ਲਾਲ ਰੰਗ ਦਾ ਮੋਚਕਾ ਉਸ ਦੀ ਪੱਕੀ ਪਛਾਣ ਸੀ। ਨੇਲੀਆਪਾ ਅਈਯਰ ਨੇ ਬੜੀਆਂ ਮਿੰਨਤਾਂ ਕੀਤੀਆਂ ਪਰ ਨੌਜਵਾਨ ਸਵਾਮੀ ਨੇ ਮੂੰਹ ਨਾ ਖੋਲ੍ਹਿਆ। ਕਈ ਸਾਲ ਮਗਰੋਂ ਨਾਗਮਮਾ ਨੂੰ ਆਪਣੇ ਚਾਚਾ ਦੀ ਇਸ ਫੇਰੀ ਬਾਰੇ ਰਮਨ ਮਹਾਂਰਿਸ਼ੀ ਨੇ ਇਸ ਤਰ੍ਹਾਂ ਦੱਸਿਆ, "ਜੇ ਉਸ ਵੇਲੇ ਉਥੇ ਸੁਬ ਅਈਅਰ ਹੁੰਦਾ ਤਾਂ ਮੈਨੂੰ ਕਿਸੇ ਵੀ ਹਾਲਤ ਵਿਚ ਇਥੇ ਛੱਡ ਕੇ ਘਰ ਨਾ ਪਰਤਦਾ। ਉਹਨੇ ਮੈਨੂੰ ਗੰਢੜੀ ਵਾਂਗ ਚੁਕ ਕੇ ਘਰ ਲੈ ਜਾਣਾ ਸੀ। ਸੁਬ ਅਈਅਰ ਬੜਾ ਹੌਸਲੇ ਵਾਲਾ ਅਤੇ ਅਣਖੀ ਬੰਦਾ ਸੀ ਪਰ ਇਹ ਵਿਚਾਰਾ ਨਰਮ ਤੇ ਕਮਜ਼ੋਰ ਸੀ। ਕਿਉਂਕਿ ਵਿਧਾਤਾ ਵਲੋਂ ਇਹ ਲਿਖਿਆ ਹੋਇਆ ਸੀ ਕਿ ਮੈਂ ਇਥੇ ਰਹਾਂ, ਇਸ ਲਈ ਸੁੱਬਾ ਰਾਉ ਦੇ ਜਿਉਂਦੇ ਜੀਅ ਕਿਸੇ ਨੂੰ ਮੇਰਾ ਥਹੁ ਟਿਕਾਣਾ ਪਤਾ ਨਾ ਲੱਗਾ। ਨੇਲੀਆਪਾ ਆਈਯਰ, ਧਰਮੀ ਵਿਚਾਰਾਂ ਦਾ ਅਤੇ ਨਰਮ ਸੁਭਾਅ ਦਾ ਹੋਣ ਕਰ ਕੇ ਇਹ ਕਹਿੰਦਾ ਹੋਇਆ ਕਿ "ਇਹਨੂੰ ਕਿਉਂ ਹੋਰ ਤੰਗ ਕਰਾਂ ?" ਵਾਪਸ ਚਲਾ ਗਿਆ। ਪਰ ਨੇਲੀਆਪਾ ਅਈਯਰ ਬੜੇ ਭਰੇ ਦਿਲ ਨਾਲ ਹੀ ਮਦੂਰਾਈ ਵਾਪਸ ਪਰਤਿਆ। ਅੰਬਾਂ ਦੇ ਝੁੰਡ ਵਿਚੋਂ ਨਿਕਲਦਿਆਂ ਹੀ ਉਸ ਦਾ ਸਾਹਮਣਾ ਇਕ ਵਿਦਵਾਨ ਵਿਅਕਤੀ ਨਾਲ ਹੋਇਆ ਜੋ ਇਕ ਧਾਰਮਕ ਵਿਖਿਆਨ ਸਮਾਪਤ ਕਰ ਰਿਹਾ ਸੀ। ਉਤਸੁਕਤਾ ਨਾਲ ਭਰਪੂਰ ਚਾਚੇ ਨੇ ਉਸ ਵਿਦਵਾਨ ਤੋਂ ਉਸ ਦੀ ਨੌਜਵਾਨ ਸਵਾਮੀ ਬਾਰੇ ਰਾਏ ਪੁੱਛੀ। ਇਹ ਰਾਏ ਕੋਈ ਸੰਤੋਸ਼ਜਨਕ ਨਹੀਂ ਸੀ। ਉਹਨੇ ਕਿਹਾ ਸੀ, "ਉਹ ਮੁੰਡਾ ਜਿਹੜਾ ਇਥੇ ਬੈਠਾ ਹੈ, ਉਹ ਨਿਰਾ ਅਨਪੜ੍ਹ ਹੈ ਤੇ ਉਹਦੇ ਕੋਲ ਬੜੀ ਕਰੱਖਤ ਵਿਚਾਰਧਾਰਾ ਹੈ।" ਪਰ ਆਪਣੀ ਤੀਜੀ ਯਾਤਰਾ ਸਮੇਂ, ਬ੍ਰਾਹਮਣ ਸਵਾਮੀ ਵੀਰੂਪਕਸ਼ ਗੁਫ਼ਾ ਵਿਚ ਸੀ, ਨੇਲੀਆਪਾ ਅਈਯਰ ਬਿਨਾਂ ਕਿਸੇ ਨੂੰ ਦੱਸੇ ਨੌਜਵਾਨ ਸਵਾਮੀ ਨੂੰ ਵੇਖਦਾ ਰਿਹਾ ਤੇ ਉਦੋਂ ਹੀ ਉਸ ਨੇ ਰਮਨ ਸਵਾਮੀ ਨੂੰ ਸ਼ੰਕਰ ਦੇ "ਦਕਸ਼ਨਾਮੂਰਤੀ ਸਤੋਤਰ" ਦੀ ਵਿਆਖਿਆ ਕਰਦਿਆਂ ਸੁਣਿਆ। ਤਦ ਉਸ ਨੂੰ ਪਤਾ ਲੱਗਾ ਕਿ ਉਸ ਦਾ ਭਤੀਜਾ ਕਿਹੜੀਆਂ ਸਿਖਰਾਂ ਤੇ ਪਹੁੰਚ ਚੁਕਾ ਹੈ ਤੇ ਇਸ ਤਰ੍ਹਾਂ ਉਸ ਦੀ ਚਿੰਤਾ ਦੂਰ ਹੋਈ। ਇਹ ਉਸ ਦੀ ਅੰਤਮ ਯਾਤਰਾ ਸੀ ਕਿਉਂਕਿ ਫਿਰ ਛੇਤੀ ਹੀ ਉਸ ਦੀ ਮੌਤ ਹੋ ਗਈ।

ਗੁਰੂਮੂਰਤਮ ਮੱਠ ਅੰਬਾਂ ਦੇ ਝੁੰਡ ਵਿਚ ਲੱਗਭਗ 19 ਮਹੀਨੇ ਗੁਜ਼ਾਰਨ ਮਗਰੋਂ, ਨੌਜਵਾਨ ਸਵਾਮੀ 1898 ਦੇ ਅਖੀਰ ਵਿਚ ਅਰੁਨਾਗਿਰੀਨਾਥ ਦੀ ਧਰਮਸ਼ਾਲਾ ਵਿਚ ਚਲਾ ਗਿਆ। ਇਕਾਂਤ ਵਿਚ ਰਹਿਣਾ ਪਸੰਦ ਹੋਣ ਕਰਕੇ, ਉਸ ਨੇ ਪਲਣ ਸਵਾਮੀ ਨੂੰ ਕਿਹਾ ਕਿ ਉਹ ਹੁਣ ਆਪਣਾ ਰਾਹ ਫੜੇ ਉਥੋਂ ਚਲਾ ਜਾਵੇ ਪਰ ਜਿਵੇਂ ਵੱਛਾ ਸ਼ਾਮ ਨੂੰ ਵਾਪਸ ਗਊ ਕੋਲ ਆ ਜਾਂਦਾ ਹੈ, ਇਸੇ ਤਰ੍ਹਾਂ ਉਹ ਵਫ਼ਾਦਾਰ ਚੇਲਾ ਵੀ ਸ਼ਾਮ ਨੂੰ ਹੀ ਵਾਪਸ ਪਰਤ ਆਇਆ। ਇਸ ਮੰਦਰ ਵਿਚ ਜਿਹੜਾ ਇਕ ਮਹੀਨਾ

ਸਵਾਮੀ ਨੇ ਗੁਜ਼ਾਰਿਆ, ਉਸ ਵਿਚ ਉਹ ਇਕ ਫ਼ਕੀਰ ਵਾਂਗ ਰਿਹਾ ਤੇ ਤਿਰੂਵੰਨਾਮਲਾਈ ਦੀਆਂ ਗਲੀਆਂ ਵਿਚੋਂ ਭਿਖਿਆ ਮੰਗਦਾ ਰਿਹਾ। ਉਹ ਕਿਸੇ ਘਰ ਦੇ ਅੱਗੇ ਖੜਾ ਹੋ ਕੇ ਹੱਥਾਂ ਨਾਲ ਤਾੜੀ ਮਾਰਦਾ। ਜੋ ਕੋਈ ਭੋਜਨ ਉਸ ਨੂੰ ਦੇ ਦੇਂਦਾ ਤਾਂ ਉਹ ਉਥੇ ਖੜਾ ਖੜਾ ਹੀ ਖਾ ਲੈਂਦਾ। ਉਹ ਇਕੋ ਘਰ ਵਿਚੋਂ ਦੁਬਾਰਾ ਭਿਖਿਆ ਲੈਣਾ ਚੰਗਾ ਨਹੀਂ ਸੀ ਸਮਝਦਾ ਤੇ ਹਰ ਰੋਜ਼ ਨਵੀਂ ਗਲੀ ਵਿਚ ਜਾਂਦਾ। ਇਹ ਭਿਖਿਆ ਮੰਗਣ ਦੇ ਦਿਨ ਯਾਦ ਕਰਦੇ ਹੋਏ, ਰਮਨ ਮਹਾਂਰਿਸ਼ੀ ਨੇ ਬਹੁਤ ਮਗਰੋਂ ਆਪਣੇ ਇਕ ਭਗਤ ਨੂੰ ਦੱਸਿਆ, "ਤੂੰ ਸੋਚ ਹੀ ਨਹੀਂ ਸਕਦਾ ਕਿ ਭਿਖਿਆ ਮੰਗਣ ਸਮੇਂ ਮੈਨੂੰ ਕਿੰਨਾ ਮਾਣ ਹੁੰਦਾ ਤੇ ਮੈਂ ਵੱਡਾ ਵੱਡਾ ਮਹਿਸੂਸ ਕਰਦਾ। ਪਹਿਲੇ ਦਿਨ ਜਦੋਂ ਮੈਂ ਗੁਰੂ ਕੁਲ ਦੀ ਪਤਨੀ ਕੋਲੋਂ ਭਿਖਿਆ ਮੰਗੀ, ਮੈਨੂੰ ਜਨਮ ਦੇ ਸੰਸਕਾਰਾਂ ਕਾਰਨ ਕੁਝ ਸ਼ਰਮ ਮਹਿਸੂਸ ਹੋਈ ਪਰ ਉਸ ਮਗਰੋਂ ਨੀਵੇਂਪਨ ਦਾ ਕੋਈ ਵਿਚਾਰ ਮੇਰੇ ਮਨ ਵਿਚ ਨਹੀਂ ਉਠਿਆ। ਮੈਂ ਆਪਣੇ ਆਪ ਨੂੰ ਇਕ ਰਾਜੇ ਵਾਂਗ ਮਹਿਸੂਸ ਕੀਤਾ—ਸਗੋਂ ਰਾਜੇ ਤੋਂ ਵੀ ਵੱਡਾ। ਮੈਨੂੰ ਕਈ ਵਾਰ ਕਿਸੇ ਘਰ ਵਿਚੋਂ ਸੜਿਆ ਭੋਜਨ ਵੀ ਮਿਲਿਆ ਹੈ ਜੋ ਮੈਂ ਲੂਣ, ਮਿਰਚ, ਮਸਾਲੇ ਬਗ਼ੈਰ ਹੀ, ਸੜਕ ਉਪਰ ਉਨ੍ਹਾਂ ਪੰਡਤਾਂ ਦੇ ਸਾਹਮਣੇ ਖਾਧਾ ਹੈ ਜੋ ਮੈਨੂੰ ਆ ਕੇ ਪ੍ਰਣਾਮ ਕਰਦੇ ਹਨ ਤੇ ਫਿਰ ਆਪਣੇ ਸਿਰ ਨਾਲ ਹੱਥ ਪੂੰਝ ਕੇ ਇਸ ਤਰ੍ਹਾਂ ਖ਼ੁਸ਼ੀ ਖ਼ੁਸ਼ੀ ਅੱਗੇ ਚਲ ਪਿਆ ਹਾਂ ਕਿ ਉਸ ਸਮੇਂ ਮੈਨੂੰ ਰਾਜੇ ਮਹਾਰਾਜੇ ਵੀ ਆਪਣੇ ਸਾਹਮਣੇ ਤੁੱਛ ਜਾਪਦੇ ਹਨ। ਇਸੇ ਲਈ ਹੀ ਤਾਂ ਇਤਿਹਾਸ ਵਿਚ ਕਈ ਸਾਖੀਆਂ ਮਿਲਦੀਆਂ ਹਨ ਕਿ ਕਈ ਰਾਜੇ ਆਪਣਾ ਸਿੰਘਾਸਨ ਛੱਡ ਕੇ ਭਿਖਿਆ ਮੰਗਣ ਨਿਕਲ ਪਏ ਸਨ।

ਕਿਉਂਕਿ ਅਰੁਨਗਿਰੀਨਾਥ ਮੰਦਰ ਅਗਰਾਹਮ ਦੇ ਨੇੜੇ ਸੀ, ਇਸ ਲਈ ਬ੍ਰਾਹਮਣ ਸਵਾਮੀ ਦੇ ਦਰਸ਼ਨ ਕਰਨ ਦੇ ਅਭਿਲਾਸ਼ੀਆਂ ਦੀ ਭੀੜ ਵੀ ਵਧਦੀ ਗਈ। ਅਰੁਨਾਚਲੇਸ਼ਵਰ ਮੰਦਰ ਦੇ ਮੀਨਾਰਾਂ ਅਤੇ ਇਸ ਦੀ ਚਾਰ ਦੀਵਾਰੀ ਵਿਚਲੇ ਬਾਗ਼ ਵਿਚ ਕੁਝ ਦਿਨ ਮਗਰੋਂ ਉਹ ਸ਼ਹਿਰ ਦੀ ਹੱਦ ਤੋਂ ਬਾਹਰ ਨਿਕਲ ਕੇ ਅਰੁਨਾਚਲ ਪਹਾੜ ਦੀ ਪੂਰਬੀ ਢਲਾਨ ਤੇ ਪਾਵਲਕੁਡਰੂ ਨਾਂ ਦੇ ਸਥਾਨ ਤੇ ਰਹਿਣ ਲੱਗ ਪਿਆ ਜਿਥੇ ਇਕ ਈਸ਼ਵਰ ਮੰਦਰ, ਇਕ ਝਰਨਾ ਤੇ ਇਕ ਗੁਫ਼ਾ ਵੀ ਸੀ। ਭਾਵੇਂ ਉਹ ਪਾਵਲਕੁਡਰੂ ਵਿਖੇ ਕੇਵਲ ਛੇ ਮਹੀਨੇ ਰਿਹਾ, ਉਸ ਮਗਰੋਂ ਉਹ ਸ਼ਹਿਰ ਵਾਪਸ ਕਦੇ ਨਹੀਂ ਗਿਆ—ਨਾ ਹੀ ਭਿਖਿਆ ਮੰਗਣ ਤੇ ਨਾ ਹੀ ਕਿਸੇ ਹੋਰ ਕੰਮ ਲਈ—ਅਤੇ ਇਸ ਪਹਾੜ ਤੇ 1922 ਦੇ ਅੰਤ ਤਕ ਰਿਹਾ ਜਿਸ ਮਗਰੋਂ ਉਸ ਨੇ ਉਸ ਥਾਂ ਰਹਿਣਾ ਸ਼ੁਰੂ ਕਰ ਦਿਤਾ ਜਿਸ ਨੂੰ ਹੁਣ ਸ੍ਰੀ ਰਮਨ ਆਸ਼ਰਮ ਕਿਹਾ ਜਾਂਦਾ ਹੈ।

ਜਦੋਂ ਨੌਜਵਾਨ ਸਵਾਮੀ ਪਾਵਲਕੁਡਰੂ ਵਿਖੇ ਸਨ ਤਾਂ ਉਸਦੀ ਮਾਤਾ ਉਸ ਦੇ ਘਰੋਂ ਗ਼ਾਇਬ ਹੋਣ ਤੋਂ 28 ਮਹੀਨੇ ਮਗਰੋਂ ਪਹਿਲੀ ਵਾਰ ਉਸ ਨੂੰ ਮਿਲੀ। ਜਦੋਂ ਵੱਡਾ ਚਾਚਾ ਨੇਲੀਆਪਾ ਆਈਯਰ ਤੀਰੂਵੰਨਾਮਲਾਈ ਤੋਂ ਉਸ ਨੂੰ ਵਾਪਸ ਲਿਜਾਣ ਵਿਚ

ਅਸਫ਼ਲ ਰਹਿ ਕੇ ਪਰਤਿਆ ਸੀ ਤਾਂ ਅਲਗਾਮਾਲ ਨੇ ਸੋਚਿਆ ਕਿ ਉਹ ਆਪ ਜਾ ਕੇ ਮੁੰਡੇ ਨੂੰ ਮਨਾ ਲਿਆਏਗੀ । ਪਰ ਉਹ ਦਸੰਬਰ, ·1898 ਤੱਕ ਆਪ ਨਾ ਜਾ ਸਕੀ, ਕਿਉਂਕਿ ਉਸ ਦਾ ਵੱਡਾ ਪੁੱਤਰ ਨਾਗਾਸਵਾਮੀ ਜੋ ਕਿ ਇਕ ਸਰਕਾਰੀ ਦਫ਼ਤਰ ਵਿਚ ਕਲਰਕ ਸੀ, ਵੱਡੇ ਦਿਨਾਂ ਦੀਆਂ ਛੁਟੀਆਂ ਵਿਚ ਹੀ ਮਾਂ ਨਾਲ ਤੀਰੂਵੰਨਾਮਲਾਈ ਜਾ ਸਕਦਾ ਸੀ । ਸ਼ਹਿਰ ਵਿਚ ਪਹੁੰਚਣ ਤੇ ਉਨ੍ਹਾਂ ਨੂੰ ਪਤਾ ਲੱਗਾ ਕਿ ਉਨ੍ਹਾਂ ਦਾ ਵੈਂਕਟਾਰਮਨ ਜਿਸ ਨੂੰ ਹੁਣ ਬ੍ਰਾਹਮਣ ਸਵਾਮੀ ਦੇ ਨਾਂ ਨਾਲ ਆਮ ਜਾਣਿਆ ਜਾਂਦਾ ਸੀ, ਉਸ ਸਮੇਂ ਪਾਵਲਕੁਡਰੂ ਦੀ ਪਹਾੜੀ ਢਲਾਨ ਤੇ ਰਹਿੰਦਾ ਸੀ । ਉਥੇ ਪਹੁੰਚ ਕੇ ਉਨ੍ਹਾਂ ਉਸ ਨੂੰ ਇਕ ਚਟਾਨ ਤੇ ਬੈਠਿਆ ਵੇਖਿਆ । ਜਦ ਮਮਤਾ ਮਾਰੀ ਮਾਂ ਨੇ ਉਸ ਨੂੰ ਘਰ ਵਾਪਸ ਚਲਣ ਲਈ ਵਾਰ ਵਾਰ ਕਹਿਣਾ ਸ਼ੁਰੂ ਕੀਤਾ ਤਾਂ ਉਸ ਨੇ ਅੱਖਾਂ ਬੰਦ ਕਰ ਲਈਆਂ । ਅਲਗਾਮਾਲ ਤੇ ਨਾਗਾਸਵਾਮੀ ਹਰ ਰੋਜ਼ ਉਥੇ ਜਾਂਦੇ ਤੇ ਆਪਣੀ ਗੱਲ ਦੁਹਰਾਂਦੇ ਤੇ ਜਦੋਂ ਮਾਂ ਅਖ਼ੀਰ ਸਿਸਕੀਆਂ ਲੈ ਲੈ ਰੋਣ ਲਗਦੀ ਤਾਂ ਉਹ ਪਹਿਲਾਂ ਅਹਿਲ ਪੱਥਰ ਵਾਂਗ ਚੁੱਪ ਰਹਿੰਦਾ, ਫਿਰ ਉਠ ਕੇ ਹੌਲੀ ਹੌਲੀ ਅੱਗੇ ਚਲ ਪੈਂਦਾ । ਅਖ਼ੀਰ ਇਕ ਸ਼ਰਧਾਲੂ ਨੇ ਬੇਨਤੀ ਕੀਤੀ ਕਿ ਸਵਾਮੀ ਕਿਉਂ ਜ਼ਬਾਨ ਨਹੀਂ ਖੋਲ੍ਹਦੇ, ਇਸ ਲਈ ਉਹ ਇਕ ਕਾਗ਼ਜ਼ ਤੇ ਆਪਣਾ ਸੰਦੇਸ਼ ਲਿਖ ਦੇਣ । ਸਵਾਮੀ ਨੇ ਇਹ ਮੰਨ ਲਿਆ ਤੇ ਇਸ ਤਰ੍ਹਾਂ ਲਿਖ ਦਿਤਾ—"ਜੋ ਕੁਝ ਵਿਧਾਤਾ ਨੇ ਲਿਖਿਆ ਹੈ, ਉਹ ਹੋ ਕੇ ਰਹਿਣਾ ਹੈ, ਇਸ ਲਈ ਸਭ ਤੋਂ ਚੰਗੀ ਗਲ ਇਹੀ ਹੈ ਕਿ ਭਾਣਾ ਮੰਨੋ ਤੇ ਚੁੱਪ ਰਹੋ ।" ਉਦਾਸ ਮਾਂ ਮਾਨਾਮਦੁਰਾਈ ਵਾਪਸ ਚਲੀ ਗਈ ਤੇ ਸਵਾਮੀ ਪਹਿਲਾਂ ਵਾਂਗ ਹੀ ਰਹਿੰਦੇ ਰਹੇ ।

1899 ਦੇ ਆਰੰਭ ਵਿਚ ਨੌਜਵਾਨ ਸਵਾਮੀ ਪਲਣ ਸਵਾਮੀ ਨੂੰ ਨਾਲ ਲੈ ਕੇ ਪਾਵਲਕੁਡਰੂ ਨੂੰ ਛੱਡ ਕੇ ਵਿਰੂਪਕਸ਼ ਗੁਫ਼ਾ ਵਿਚ ਚਲਾ ਗਿਆ । ਇਸ ਗੁਫ਼ਾ ਦਾ ਇਹ ਨਾਂ ਇਕ ਪੁਰਾਣੇ ਸੰਤ ਦੇ ਨਾਂ ਤੇ ਪਿਆ ਸੀ ਜਿਸ ਦਾ ਨਾਸ਼ਵਾਨ ਸਰੀਰ ਉਥੇ ਦਫ਼ਨਾਇਆ ਗਿਆ ਸੀ । ਉਹ ਉਥੇ ਕੋਈ 17 ਸਾਲ ਰਿਹਾ । ਪਰ ਗਰਮੀਆਂ ਵਿਚ ਜਦੋਂ ਨੇੜੇ ਦੀ ਨਦੀ ਸੁੱਕ ਜਾਂਦੀ ਤਾਂ ਉਹ ਅੰਬ ਦੇ ਦਰੱਖ਼ਤ ਥੱਲੇ ਇਕ ਹੋਰ ਗੁਫ਼ਾ ਵਿਚ ਚਲਾ ਜਾਂਦਾ ਜਿਸ ਦੇ ਨੇੜੇ ਮੁਲੈਪਾਲ ਤੀਰਥਮ ਨਾਂ ਦਾ ਇਕ ਸਰੋਵਰ ਸੀ ਜਿਸ ਦਾ ਪਾਣੀ ਕਦੇ ਨਹੀਂ ਸੀ ਸੁਕਦਾ । ਪਲਣ ਸਵਾਮੀ ਆਪਣੇ ਲਈ ਅਤੇ ਆਪਣੇ ਗੁਰੂ ਲਈ ਦਿਨ ਵਿਚ ਇਕ ਵਾਰ ਜਾ ਕੇ ਸ਼ਹਿਰੋਂ ਭੋਜਨ ਲੈ ਆਉਂਦਾ । ਪਰ ਹੌਲੀ ਹੌਲੀ ਉਥੇ ਆਉਣ ਵਾਲੇ ਸ਼ਰਧਾਲੂਆਂ ਦੀ ਗਿਣਤੀ ਵਧਦੀ ਗਈ ਜੋ ਭੋਜਨ ਦੇ ਜਾਂਦੇ ਤੇ ਫਿਰ ਸ਼ਹਿਰੋਂ ਭੋਜਨ ਲਿਆਉਣ ਦੀ ਲੋੜ ਨਾ ਰਹੀ । ਉਸ ਨੇ ਹਰ ਰੋਜ਼ ਇਸ਼ਨਾਨ ਵੀ ਕਰਨਾ ਸ਼ੁਰੂ ਕਰ ਦਿਤਾ ।

ਵੀਰੂਪਕਸ਼ ਵਿਖੇ ਰਹਿਣ ਸਮੇਂ ਨੌਜਵਾਨ ਸਵਾਮੀ ਹੌਲੀ ਹੌਲੀ ਆਪੇ ਅੰਦਰ ਗਵਾਚਣ ਅਤੇ ਚੁੱਪ ਰਹਿਣ ਦੀ ਅਵਸਥਾ ਵਿਚੋਂ ਨਿਕਲ ਬਾਹਰੀ ਤੌਰ ਤੇ ਸਾਧਾਰਣ

ਅਵੱਸਥਾ ਵਿਚ ਆ ਗਿਆ। ਗੁਰੂਮੂਰਤਮ ਵਿਚ ਵੀ ਉਸ ਨੇ ਪਲਣ ਸਵਾਮੀ ਨਾਲ ਕੁਝ ਗੱਲਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਸਨ। ਇਹ ਗੱਲਾਂ ਹੁਣ ਆਮ ਹੋਣ ਲਗੀਆਂ ਕਿਉਂਕਿ ਪਲਣ ਸਵਾਮੀ, ਜੋ ਕਿ ਧਾਰਮਕ ਪੁਸਤਕਾਂ ਨੂੰ ਬੜੀ ਮਿਹਨਤ ਨਾਲ ਪੜ੍ਹਦਾ ਸੀ, ਭਾਵੇਂ ਉਹ ਡੂੰਘੀ ਸਮਝ ਵਾਲਾ ਨਹੀਂ ਸੀ, ਅਕਸਰ ਆਪਣੇ ਗੁਰੂ ਕੋਲੋਂ ਅਧਿਆਤਮ ਰਾਮਾਇਣ, ਯੋਗ ਵਸ਼ਿਸ਼ਠ ਕੈਵਲਿਆ ਨਵਨੀਤਮ ਅਤੇ ਵੇਦਾਂਤ ਚੂੜਾਮਨੀ ਵਰਗੀਆਂ ਪੁਸਤਕਾਂ ਵਿਚ ਲਿਖੀਆਂ ਗੱਲਾਂ ਦੇ ਅਰਥ ਪੁੱਛਦਾ। ਇਹ ਪੁਸਤਕਾਂ ਉਹ ਸ਼ਹਿਰੋਂ ਪੁਸਤਕਾਲੇ ਵਿਚੋਂ ਲੈ ਆਇਆ ਕਰਦਾ ਸੀ। ਨੌਜਵਾਨ ਸਵਾਮੀ ਨੇ ਇਸੇ ਲਈ ਪਲਣ ਸਵਾਮੀ ਦੀ ਸਹਾਇਤਾ ਨਾਲ ਮਲਿਆਲਮ ਭਾਸ਼ਾ ਸਿਖੀ ਜਿਸ ਵਿਚ ਉਹ ਛੇਤੀ ਹੀ ਪ੍ਰਬੀਨ ਹੋ ਗਿਆ। ਇਸੇ ਤਰ੍ਹਾਂ ਹੀ ਜਦੋਂ ਦੂਜੀਆਂ ਭਾਸ਼ਾਵਾਂ ਦੇ ਪੰਡਤ ਤੇ ਵਿਦਵਾਨ ਆਪਣੀਆਂ ਪੁਸਤਕਾਂ ਵਿਚ ਲਿਖੀਆਂ ਗੱਲਾਂ ਦੀ ਵਿਆਖਿਆ ਕਰਵਾਉਣ ਨੌਜਵਾਨ ਸਵਾਮੀ ਕੋਲ ਆਉਣ ਲੱਗ ਪਏ ਤਾਂ ਉਸ ਨੇ ਹੋਰ ਜ਼ਬਾਨਾਂ ਵੀ ਸਿਖਣੀਆਂ ਸ਼ੁਰੂ ਕੀਤੀਆਂ। ਇਸ ਤਰ੍ਹਾਂ ਉਸ ਨੇ ਮਗਰੋਂ ਗੰਭੀਰਮ ਸੇਸ਼ਰਾਏ ਦੀ ਸਹਾਇਤਾ ਨਾਲ ਤੇਲਗੂ ਸਿਖੀ ਅਤੇ ਕਾਵਿਆਕੰਥਾ ਗਨਪਤੀ ਸ਼ਾਸਤਰੀ ਦੀ ਸਹਾਇਤਾ ਨਾਲ ਸੰਸਕ੍ਰਿਤ।

ਤੀਰੂਵੰਨਾਮਲਾਈ ਆਉਣ ਮਗਰੋਂ ਦੇ 30 ਮਹੀਨਿਆਂ ਵਿਚ ਜਦ ਤਕ ਕਿ ਉਸ ਨੇ ਸਾਧਕਾਂ ਦੇ ਪ੍ਰਸ਼ਨਾ ਦੇ ਉੱਤਰ ਦੇਣੇ ਸ਼ੁਰੂ ਕੀਤੇ (ਸ਼ੁਰੂ ਸ਼ੁਰੂ ਵਿਚ ਲਿਖਤੀ ਉਤਰ ਦਿਤੇ ਜਾਂਦੇ ਸਨ), ਨੌਜਵਾਨ ਸਵਾਮੀ ਇਕ ਤਰ੍ਹਾਂ ਨਾਲ ਤੱਪ ਜਾਂ ਸਾਧਨਾ ਦਾ ਪੈਂਡਾ ਤਹਿ ਕਰ ਰਿਹਾ ਸੀ। ਪਰ ਏਕਾਂਤ ਅਤੇ ਮੌਨ, ਸਰੀਰ ਵਲ ਬੇਪ੍ਰਵਾਹੀ ਅਤੇ ਆਪੇ ਵਿਚ ਲੰਮੇ ਸਮੇਂ ਲਈ ਲੀਨ ਰਹਿਣ ਦੀ ਅਵਸਥਾ ਜਿਸ ਦੌਰਾਨ ਦਰਸ਼ਨਾਂ ਲਈ ਆਉਣ ਵਾਲੇ ਲੋਕ ਸਵਾਮੀ ਦਾ ਧਿਆਨ ਖਿੱਚਣ ਦਾ ਨਾਕਾਮ ਯਤਨ ਕਰਦੇ, ਆਪਾ-ਪ੍ਰਕਾਸ਼ ਲਈ ਸਾਧਨਾਂ ਕਰਨ ਦੇ ਉਚੇਚੇ ਯਤਨਾਂ ਵਲੋਂ ਨਹੀਂ ਸਨ ਸਗੋਂ ਅਜਿਹੀ ਪ੍ਰਾਪਤੀ ਦਾ ਨਤੀਜਾ ਸਨ। ਜਿਵੇਂ ਕਿ ਉਸ ਨੇ ਮਗਰੋਂ ਦਸਿਆ, "ਮੈਂ ਖਾਂਦਾ ਨਹੀਂ ਸੀ, ਸੋ ਉਹ ਕਹਿੰਦੇ ਸਨ ਕਿ ਮੈਂ ਉਪਵਾਸ (ਵਰਤ) ਰਖਿਆ ਹੋਇਆ ਹੈ, ਮੈਂ ਬੋਲਦਾ ਨਹੀਂ ਸੀ ਤੇ ਉਹ ਕਹਿ ਦੇਂਦੇ ਸਨ ਮੈਂ ਮੌਨ ਵਰਤ ਰਖਿਆ ਹੋਇਆ ਹੈ।"

ਸਵਾਲਾਂ ਦੇ ਜਵਾਬ ਦੇਂਦੇ ਹੋਏ, ਉਹ ਦੱਸਦੇ ਕਿ ਤੀਰੂਵੰਨਾਮਲਾਈ ਦੇ ਉਨ੍ਹਾਂ ਮੁੱਢਲੇ ਮਹੀਨਿਆਂ ਵਿਚ ਕਿਵੇਂ ਉਹ ਉਸ ਅਥਾਹ ਖ਼ੁਸ਼ੀ ਵਿਚ ਗੁੰਮ ਸੁੰਮ ਹੋਏ ਰਹਿੰਦੇ ਜੋ ਉਨ੍ਹਾਂ ਦੇ ਮਨ ਅੰਦਰ ਭਰ ਗਈ ਸੀ ਅਤੇ ਆਪਣੇ ਆਲੇ ਦੁਆਲੇ, ਸਰੀਰ ਵਲੋਂ ਬੇਪ੍ਰਵਾਹ ਰਹਿੰਦੇ ਤੇ ਫਿਰ ਜਿਵੇਂ ਹੌਲੀ ਹੌਲੀ ਆਪਣੀਆਂ ਇੰਦਰੀਆਂ, ਮਨ ਦੀ ਵਰਤੋਂ ਦਾ ਅਹਿਸਾਸ ਉਨ੍ਹਾਂ ਨੂੰ ਹੁੰਦਾ ਗਿਆ ਤੇ ਉਨ੍ਹਾਂ ਆਪਣੇ ਕੋਲ ਆਉਣ ਵਾਲਿਆਂ ਨੂੰ ਮਿਲਣਾ ਅਤੇ ਉਹਨਾਂ ਨਾਲ ਬੋਲਣਾ ਸ਼ੁਰੂ ਕੀਤਾ। ਬਾਹਰੀ ਸੰਸਾਰ ਦੇ ਸਾਧਾਰਣ ਰੁਝੇਵਿਆਂ ਵਲ ਪਰਤਣ ਅਤੇ ਲੋਕਾਂ ਨਾਲ ਸਾਧਾਰਣ ਗੱਲਬਾਤ ਕਰਨ ਦੀ ਅਵੱਸਥਾ

ਨੂੰ ਇਕ ਨਵੇਂ "ਵਿਅਕਤੀ" ਦਾ ਵਿਕਾਸ ਕਿਹਾ ਜਾ ਸਕਦਾ ਹੈ—ਜੋ ਕਿ ਪੂਰੀ ਤਰ੍ਹਾਂ ਸਾਤਵਿਕ ਹੈ, ਰਜੋ ਅਤੇ ਤਮੋ ਤੋਂ ਰਹਿਤ ਹੈ ਅਤੇ ਯਾਦਾਂ, ਵਾਸਨਾਵਾਂ ਦੀ ਪਕੜ ਤੋਂ ਵੀ ਬਾਹਰ ਹੈ ਅਰਥਾਤ ਮਨ ਸਰੀਰ ਉਸ ਸੜੀ ਹੋਈ ਰੱਸੀ ਵਾਂਗ ਕਾਇਮ ਹੈ ਜਿਸ ਦਾ ਸੜਨ ਉਪਰੰਤ ਵੀ ਬਾਹਰੀ ਸਰੂਪ ਤਾਂ ਖ਼ਤਮ ਨਹੀਂ ਹੋਇਆ ਪਰ ਜਿਸ ਵਿਚ ਰੱਸੀ ਦੇ ਕੋਈ ਗੁਣ ਬਾਕੀ ਨਹੀਂ ਰਹੇ ਨਾ ਹੀ ਰੱਸੀ ਦੀ ਸ਼ਕਤੀ ਹੀ ਬਾਕੀ ਹੈ। ਉਹ ਜਿਵੇਂ ਇਕ ਪਰਦੇ ਵਾਂਗ ਬਣ ਗਿਆ ਜਿਸ ਤੇ ਫ਼ਿਲਮ ਵਿਖਾਈ ਜਾ ਸਕਦੀ ਹੈ ਜਾਂ ਇਕ ਸ਼ੀਸ਼ੇ ਵਾਂਗ ਜਿਸ ਵਿਚ ਕੋਈ ਵੀ ਛਾਇਆ ਸੁੱਟੀ ਜਾ ਸਕਦੀ ਹੈ ਪਰ ਜਿਸ ਉਤੇ ਆਪ ਕੋਈ ਅਸਰ ਨਹੀਂ ਹੁੰਦਾ। ਉਸ ਦੀ 'ਆਧਾਰ ਸਰੁਤੀ' (ਮੂਲ ਸੁਰ) ਵਿਚ ਆਲੇ ਦੁਆਲੇ ਦੀਆਂ ਨਵੀਆਂ ਸੁਰਾਂ ਜੁੜਨ ਲੱਗੀਆਂ ਜਾਂ ਉਸ ਦੇ ਬਾਹਰੀ ਕਾਰਜਾਂ ਵਿਚ 'ਸਹਿਜ' ਦੀ ਅਵੱਸਥਾ, ਜੋ ਪਹਿਲਾਂ ਤੋਂ ਹੀ ਚਲ ਰਹੀ ਸੀ, ਪ੍ਰਤੱਖ ਹੋਣ ਲਗੀ।

ਬੜੇ ਥੋੜੇ ਵਿਦਿਆਰਥੀ ਇਸ ਸਿਧਾਂਤ ਨਾਲ ਸਹਿਮਤ ਹੋਣਗੇ ਕਿ "ਇਕਾਂਤ ਅਤੇ ਮੌਨ ਦੇ ਸਾਲ ਅਸਲ ਵਿਚ ਆਪਾ ਜਾਨਣ ਦੇ ਗਿਆਨ ਜਾਂ ਪ੍ਰਾਪਤੀ ਨੂੰ ਹਰ ਤਰ੍ਹਾਂ ਦੇ ਹਾਲਾਤ ਵਿਚ ਇਕਸਾਰ ਕਰਨ ਅਤੇ ਸਿਧਾਉਣ ਲਈ ਲੋੜੀਂਦਾ ਸਮਾਂ ਸੀ।" ਗਿਆਨ ਦੀ ਪ੍ਰਾਪਤੀ ਤਾਂ ਜੁਲਾਈ 1896 ਦੇ ਆਪਾ ਜਾਨਣ ਵਾਲੇ ਮੌਤ ਦੇ ਦਰਸ਼ਨ ਵਾਲੇ ਤਜ਼ਰਬੇ ਨਾਲ ਹੀ ਮੁਕੰਮਲ ਤੇ ਸਦੀਵੀ ਹੋ ਗਈ ਸੀ। ਇਹ ਕਹਿਣਾ ਜ਼ਿਆਦਾ ਠੀਕ ਹੋਵੇਗਾ ਕਿ ਮੌਨ ਅਤੇ ਇਕਾਂਤ ਦੇ ਸਾਲ ਅਸਲ ਵਿਚ ਬਾਹਰਲੀ ਦੁਨੀਆਂ ਨਾਲ ਆਪਣੇ ਸੰਬੰਧ ਸਾਧਾਰਨ ਬਨਾਉਣ ਲਈ ਲੋੜੀਂਦੇ ਸਨ। ਇਹ ਤਾਂ ਆਮ ਅਰਥਾਂ ਵਿਚ ਜਾਣੀ ਜਾਂਦੀ ਜ਼ਿੰਦਗੀ ਅਤੇ ਭਾਸ਼ਾ ਨਾਲ ਮੁੜ ਤੋਂ ਸੰਬੰਧ ਸਥਾਪਤ ਕਰਨਾ ਸੀ ਤੇ ਇਹ ਇਕ ਹੌਲੀ ਹੌਲੀ ਕਰਨ ਵਾਲਾ ਤੇ ਲੰਮੇ ਸਮੇਂ ਦਾ ਕਾਰਜ ਸੀ। ਵੱਡੇ ਗਿਆਨ ਪ੍ਰਕਾਸ਼ ਤੋਂ ਪਹਿਲਾਂ ਹੀ ਉਸ ਨੇ ਮਦੂਰਾਈ ਦੇ ਮੰਦਰ ਵਿਚ ਅਕਸਰ ਜਾ ਕੇ ਨਟਰਾਜੇ ਤੇ ਹੋਰ ਮੂਰਤੀਆਂ ਸਾਹਮਣੇ ਲੰਮੇ ਸਮੇਂ ਤਕ ਖੜੇ ਹੋਣਾ ਸ਼ੁਰੂ ਕਰ ਦਿਤਾ ਸੀ। ਜਿਵੇਂ ਕਿ ਉਸ ਨੇ ਮਗਰੋਂ ਦੱਸਿਆ, "ਆਤਮਾ ਨੇ ਸਰੀਰ ਉਪਰ ਆਪਣਾ ਨਿਯੰਤਰਣ ਛੱਡ ਦਿਤਾ ਸੀ ਤੇ ਇਹ ਕੋਈ ਹੋਰ ਟਿਕਾਣਾ ਮੰਗਦੀ ਸੀ, "ਤੀਰੂਵੰਨਾਮਲਾਈ ਵਿਖੇ, ਮੁਢਲੇ ਸਾਲਾਂ ਵਿਚ ਉਸ ਨੂੰ ਸ਼ਾਸਤਰਾਂ ਦੇ ਸ਼ਬਦਾਂ ਵਿਚੋਂ ਪਰਮ ਸਤਿ ਦਾ ਝਲਕਾਰਾ ਮਿਲਦਾ ਸੀ ਜਿਸ ਨਾਲ ਉਸ ਦੀ ਪਛਾਣ ਨਿਜੀ ਸੀ। ਪਰ ਦੂਜੇ ਲੋਕਾਂ ਦੀ ਮੌਜੂਦਗੀ ਵਿਚ "ਟਾਰਟਾਇਜ਼ ਰਾਕ" (Tortoise rock) ਵਿਖੇ ਜਦ ਉਸ ਦਾ ਮੌਤ ਨਾਲ ਦੂਜਾ ਸਾਹਮਣਾ ਹੋਇਆ ਤਾਂ ਅਸਲ ਵਿਚ ਉਸ ਨੇ ਪੂਰੀ ਤਰ੍ਹਾਂ ਇਸ ਅਤੇ ਉਸ ਸੰਸਾਰ ਨਾਲ ਆਪਣੀ ਪਹਿਚਾਣ ਮੁਕੰਮਲ ਤੌਰ ਤੇ ਮਹਿਸੂਸ ਕੀਤੀ ਤੇ ਜਿਵੇਂ ਦੂਜੇ ਸੰਸਾਰ ਨੂੰ ਆਪਣੇ ਸਰੀਰ ਦੇ ਪਰਦੇ ਤੇ ਇਕ ਫ਼ਿਲਮ ਵਾਂਗ ਵੇਖਿਆ ਜਾਂ ਆਮ ਅਤੇ ਸਪੱਸ਼ਟ ਜਿਹੇ ਸੁਪਨੇ ਵਾਂਗ। ਇਸ ਮਗਰੋਂ ਉਹ ਆਮ ਲੋਕਾਂ ਨਾਲ ਗੱਲ ਬਾਤ ਕਰਦਾ ਅਤੇ ਉਨ੍ਹਾਂ ਵਿਚ ਫਿਰਦਾ ਤੇ

ਆਪਣੀ ਕ੍ਰਿਪਾ ਦ੍ਰਿਸ਼ਟੀ ਸਾਰੇ ਪਾਸੇ ਖਿਲਾਰਦਾ।

ਡਾ: ਟੀ.ਪੀ. ਰਾਮਚੰਦਨ ਅਨੁਸਾਰ 'ਜੀਵਨਮੁਕਤ' ਦੇ ਇਸ ਬਹੁ-ਰੂਪੀ ਸੰਸਾਰ ਅਤੇ ਇਸ ਵਿਚ ਉਸ ਦਾ ਕਣ ਕਣ ਵਿਚ ਸਮਾਇਆ ਹੋਣਾ ਤੇ ਫਿਰ ਵੀ ਇਸ ਤੋਂ ਵੱਖ ਨਜ਼ਰ ਆਉਣਾ-ਅਜਿਹੀ ਸੁਹਜਵਾਦੀ ਸੋਚ ਦਾ ਬੜਾ ਵੱਡਾ ਲਾਭ ਹੈ। ਅਸੀਂ ਸਭ ਜੋ ਮਾਇਆ ਦੇ ਇਸ ਪਾਸੇ ਹਾਂ, ਸਾਨੂੰ ਵਿਵਹਾਰਕ ਤੇ ਪਰਮਾਰਥਕ ਵਿਚਾਲੇ ਸੰਬੰਧ ਸਥਾਪਤ ਕਰਨ ਦੀ ਕੜੀ ਮਿਲਦੀ ਹੈ। ਇਸ ਨਾਲ ਸਾਨੂੰ ਇਕ ਸੁਹਜਵਾਦੀ ਤਜ਼ਰਬੇ ਦੇ ਤੌਰ ਤੇ ਸਟਬੱਤ ਵਿਚ ਏਕਤਾ ਦਾ ਅਹਿਸਾਸ ਹੁੰਦਾ ਹੈ ਤੇ ਇਹ ਗੱਲ ਸੱਚ ਜ ਪਦੀ ਹੈ। ਮਹਾਤਮਾ, ਸੰਤ ਦੀ ਹਾਜ਼ਰੀ ਵਿਚ ਇਹ ਅਹਿਸਾਸ ਹੁੰਦਾ ਹੈ ਕਿ ਅਸੀਂ ਉਸ ਨਾਲ ਇਹ ਗਿਆਨ ਸਾਂਝਾ ਕਰ ਰਹੇ ਹਾਂ ਕਿ ਕੇਵਲ ਉਹ ਹੀ ਨਹੀਂ ਸਗੋਂ ਸਾਰੇ ਹੀ ਇਸ ਫ਼ਿਲਮ ਦਾ ਭਾਗ ਹਨ ਅਤੇ ਸੁਪਨਾ ਵਿਅਕਤੀ ਦੇ ਅੰਦਰ ਹੈ, ਵਿਅਕਤੀ ਸੁਪਨੇ ਅੰਦਰ ਨਹੀਂ।

ਇਸ ਵਿਚਾਰ ਨੂੰ ਮਹਾਂਰਿਸ਼ੀ ਦੇ ਆਪਣੇ ਸ਼ਬਦਾਂ ਵਿਚੋਂ ਬੱਲ ਮਿਲਦਾ ਹੈ, ਜਿਨ੍ਹਾਂ ਰਾਹੀਂ ਉਸ ਨੇ ਮੁਕਤੀ ਪ੍ਰਾਪਤੀ ਮਗਰੋਂ ਵੀ ਸਰੀਰ ਦੀ ਹੋਂਦ ਬਾਰੇ ਦੱਸਿਆ ਹੈ। ਜੇ ਆਪਾ ਜਾਣਨ ਦੇ ਤੁਰੰਤ ਮਗਰੋਂ ਹੀ ਵਿਅਕਤੀ ਲਈ ਸਰੀਰ ਛੱਡਣਾ ਜ਼ਰੂਰੀ ਹੋਵੇ ਤਾਂ ਮੈਂ ਨਹੀਂ ਸਮਝ ਸਕਦਾ ਕਿ ਦੂਜੇ ਲੋਕਾਂ ਤਕ ਗਿਆਨ ਕਿਵੇਂ ਪਹੁੰਚ ਸਕੇਗਾ। ਤੇ ਇਸ ਦਾ ਅਰਥ ਇਹ ਹੀ ਹੋਵੇਗਾ ਕਿ ਉਹ ਸਾਰੇ ਲੋਕ ਜਿਨ੍ਹਾਂ ਨੇ ਪੁਸਤਕਾਂ ਤੇ ਗ੍ਰੰਥਾਂ ਰਾਹੀਂ ਸਾਨੂੰ ਆਪਾ-ਜਾਨਣ ਦਾ ਵੱਲ ਦੱਸਿਆ ਹੈ, ਅਸਲ ਵਿਚ ਗਿਆਨੀ ਨਹੀਂ ਸਨ। ਤੇ ਜੇ ਇਹ ਕਿਹਾ ਜਾਏ ਕਿ ਸੰਸਾਰਕ ਕਾਰ-ਵਿਹਾਰ ਕਰਨ ਵਾਲੇ ਨੂੰ ਗਿਆਨੀ ਨਹੀਂ ਕਿਹਾ ਜਾ ਸਕਦਾ (ਬੁਧੀ ਬਿਨਾਂ ਤਾਂ ਕਾਰ-ਵਿਹਾਰ ਹੋ ਨਹੀਂ ਸਕਦਾ) ਤਾਂ ਸਾਰੇ ਮਹਾਨ ਪੁਰਸ਼ ਜੋ ਗਿਆਨ-ਪ੍ਰਾਪਤੀ ਮਗਰੋਂ ਸੰਸਾਰਕ ਕਾਰ ਵਿਹਾਰ ਕਰਦੇ ਰਹੇ, ਗਿਆਨੀ ਨਹੀਂ ਰਹਿਣਗੇ ਸਗੋਂ ਅਗਿਆਨੀ ਬਣ ਜਾਣਗੇ ਅਤੇ ਈਸ਼ਵਰ ਆਪ ਵੀ ਅਗਿਆਨੀ ਹੀ ਹੋਵੇਗਾ ਕਿਉਂਕਿ ਉਹ ਵੀ ਤਾਂ ਸਾਰੇ ਸੰਸਾਰ ਦੀ ਦੇਖ ਭਾਲ ਕਰ ਰਿਹਾ ਹੈ। ਸੱਚ ਇਹ ਹੈ ਕਿ ਗਿਆਨੀ ਇਸ ਸੰਸਾਰ ਦਾ ਕੋਈ ਵੀ ਕਾਰ-ਵਿਹਾਰ ਕਰ ਸਕਦਾ ਹੈ ਤੇ ਬੜੀ ਚੰਗੀ ਤਰ੍ਹਾਂ ਕਰ ਸਕਦਾ ਹੈ—ਕੇਵਲ ਉਸ ਨੇ ਆਪਣੇ ਆਪ ਨੂੰ ਇਸ ਵਿਚ ਖੱਪਤ ਨਹੀਂ ਕਰਨਾ ਹੁੰਦਾ ਤੇ ਇਹ ਨਹੀਂ ਸੋਚਣਾ ਹੁੰਦਾ ਕਿ ਉਹ ਆਪ ਕੁਝ ਕਰ ਰਿਹਾ ਹੈ। ਉਹ ਇਹੀ ਸੋਚਦਾ ਹੈ ਕਿ ਕੋਈ ਸ਼ਕਤੀ ਕੰਮ ਕਰ ਰਹੀ ਤੇ ਉਸ ਦੇ ਸਰੀਰ ਨੂੰ ਕੰਮ ਕਰਨ ਲਈ ਵਰਤ ਰਹੀ ਹੈ।"

ਜੀਵਨ ਮੁਕਤ ਸਾਡੇ ਵਿਚਕਾਰ ਗਿਆਨ-ਰੂਪ ਵਿਚ ਰਹਿੰਦਾ ਹੈ। ਹਰ ਵਿਅਕਤੀ ਵਿਚ ਉਹ ਰਹਿੰਦਾ ਹੈ ਅਤੇ ਸਾਰੇ ਜੀਵਨ ਦਾ ਉਹ ਜੀਵਨ-ਦਾਤਾ ਹੈ। ਪਰ ਅਸੀਂ ਆਪਣੇ ਅਗਿਆਨ ਕਾਰਨ ਸੋਚਦੇ ਹਾਂ ਕਿ ਉਹ ਵੀ ਕੋਈ "ਵਿਅਕਤੀ" ਹੈ ਕਿਸੇ ਖ਼ਾਸ ਸਰੀਰ ਵਿਚ ਹੀ ਉਸ ਦਾ ਪ੍ਰਕਾਸ਼ ਹੈ।

# 4. ਵੀਰੂਪਕਸ਼ ਗੁਫ਼ਾ : ਜਨਨੀ ਦੀ ਸੁਭਾਵਕਤਾ

ਮਾਂ ਪ੍ਰਕ੍ਰਿਤੀ ਤੋਂ ਪਿਤਾ ਪੁਰਸ਼ ਜਾਂ ਪ੍ਰਸੰਗਿਕ ਚੇਤਨਤਾ ਤੋਂ ਖ਼ਾਲਸ ਚੇਤਨਤਾ ਵਲ ਭਾਂਜ ਕੇਵਲ ਅਸਥਾਈ ਸੀ। ਵੀਰੂਪਕਸ਼ ਗੁਫ਼ਾ ਵਿਚ ਠਹਿਰਨ ਦੇ ਆਰੰਭ ਦੇ ਕੁਝ ਸਾਲਾਂ ਵਿਚ ਬ੍ਰਾਹਮਣ ਸਵਾਮੀ ਦੀ ਜੀਵਨ ਵਿਚ ਹੌਲੀ ਹੌਲੀ ਫਿਰ ਤੋਂ ਭੌਤਿਕ ਜਗਤ ਅਤੇ ਸਤਿ ਦਾ ਪਦਾਰਥ ਅਤੇ ਆਤਮਾ ਦਾ ਸੁਭਾਵਿਕ ਮਿਲਣ ਹੋਇਆ। ਇਕ ਪਹੁੰਚੇ ਹੋਏ ਮਹਾਂਪੁਰਸ਼ ਵਜੋਂ ਉਸ ਦੀ ਕੀਰਤੀ ਦੂਰ-ਦੂਰ ਤਕ ਫੈਲਦੀ ਗਈ ਤੇ ਉਸ ਦੇ ਦਰਸ਼ਨ-ਅਭਿਲਾਸ਼ੀਆ, ਸ਼ਰਧਾਲੂਆਂ ਦੀ ਗਿਣਤੀ ਦਿਨੋ-ਦਿਨ ਵਧਦੀ ਗਈ। ਇਨ੍ਹਾਂ ਵਿਚ ਅਨਪੜ੍ਹ ਸਾਧਾਰਨ ਲੋਕ ਅਤੇ ਵੱਖ ਵੱਖ ਕਿੱਤਿਆਂ ਵਿਚ ਪਏ-ਪਏ ਧਰਮ ਵਲ ਝੁਕਾਅ ਰਖਣ ਵਾਲੇ ਲੋਕ ਸ਼ਾਮਲ ਸਨ। ਦਰਸ਼ਨਾਂ ਲਈ ਆਉਣ ਵਾਲਿਆਂ ਨੇ ਉਸ ਨੂੰ ਗੁੰਮ ਸੁੰਮ ਜਾਂ ਇਸ ਲੋਕ ਤੋਂ ਨਿਆਰਾ ਮਹਿਸੂਸ ਨਹੀਂ ਕੀਤਾ ਸਗੋਂ ਉਨ੍ਹਾਂ ਦੇ ਦਿਲਾਂ ਨੂੰ ਉਸ ਦੇ ਦਰਸ਼ਨ ਕਰਕੇ ਬੜੀ ਸ਼ਾਂਤੀ ਮਿਲੀ—ਭਾਵੇਂ ਕਿ ਕੋਈ ਗੱਲਬਾਤ ਨਹੀਂ ਸੀ ਹੁੰਦੀ। ਇਕ ਗਿਆਨੀ ਵਜੋਂ, ਉਸ ਕੋਲ ਪੜ੍ਹੇ ਲਿਖੇ ਵਿਦਵਾਨ ਆਉਂਦੇ ਜਿਨ੍ਹਾਂ ਵਿਚੋਂ ਬਹੁਤਿਆਂ ਦੇ ਬੌਧਿਕ ਸ਼ੰਕੇ ਅਤੇ ਸਵਾਲ ਉਸ ਦੇ ਅੰਦਰੋਂ ਨਿਕਲ ਰਹੀਆਂ ਸ਼ਾਂਤ ਦੈਵੀ ਕਿਰਨਾਂ ਰਾਹੀਂ ਜਿਵੇਂ ਆਪਣੇ ਆਪ ਨਵਿਰਤ ਹੋ ਜਾਂਦੇ। ਉਸ ਦੀ ਧੜਕਦੀ ਮਾਨਵਤਾ ਛੋਟੇ ਬੱਚਿਆਂ ਤੱਕ ਨੂੰ ਵੀ ਆਪਣੇ ਵਲ ਆਕਰਸ਼ਿਤ ਕਰਦੀ ਤੇ ਉਹ ਉਸ ਦੇ ਕੋਲ ਜਾ ਕੇ ਬੜੇ ਖੁਸ਼ ਹੁੰਦੇ। ਉਹ ਜਦ ਪਹਾੜ ਉਤੇ ਘੁੰਮ ਫਿਰ ਰਿਹਾ ਹੁੰਦਾ ਤਾਂ ਚਰਵਾਹੇ ਅਤੇ ਘਾਹੀਆਂ ਨਾਲ ਵੀ ਇਸ ਤਰ੍ਹਾਂ ਪੇਸ਼ ਆਉਂਦਾ ਕਿ ਉਹ ਬ੍ਰਾਹਮਣ ਸਵਾਮੀ ਨੂੰ ਇਕ ਮਿਤਰ ਵਾਂਗ ਸਮਝਦੇ ਜਿਸ ਦੇ ਦਿਲ ਵਿਚ ਜ਼ਾਤ ਅਤੇ ਸ਼੍ਰੇਣੀ ਦਾ ਕੋਈ ਭਿੰਨ ਭੇਦ ਨਹੀਂ ਸੀ।

ਤੀਰੂਵੰਨਾਮਲਾਈ ਵਿਖੇ ਜਿਨ੍ਹਾਂ ਲੋਕਾਂ ਨੇ ਉਸ ਦੇ ਦਰਸ਼ਨਾਂ ਨਾਲ ਪ੍ਰਾਪਤ ਹੁੰਦੀ

ਸ਼ਾਂਤੀ ਪ੍ਰਾਪਤ ਕਰਨ ਦਾ ਯਤਨ ਕੀਤਾ, ਉਨ੍ਹਾਂ ਵਿਚੋਂ ਇਕ ਏਚਾਮਾਲ ਸੀ। ਉਹ ਛੋਟੀ ਉਮਰ ਵਿਚ ਇਕ-ਇਕ ਕਰਕੇ ਆਪਣਾ ਪਤੀ, ਅਤੇ ਪੁੱਤਰ ਮੌਤ ਦੇ ਹੱਥੋਂ ਲੁਟਾ ਬੈਠੀ ਸੀ, ਇਸ ਲਈ ਉਹ ਬੜੇ ਦੁੱਖੀ ਦਿਲ ਨਾਲ 1906 ਦੇ ਆਰੰਭ ਵਿਚ ਉਥੇ ਆਈ। ਉਹ ਜਦ ਕੋਈ ਸ਼ਬਦ ਬੋਲੇ ਬਗ਼ੈਰ ਸਵਾਮੀ ਦੇ ਸਾਹਮਣੇ ਖੜੀ ਸੀ ਤਾਂ ਉਸ ਨੇ ਸਵਾਮੀ ਦੀਆਂ-ਅੱਖਾਂ ਵਿਚੋਂ ਨਿਕਲਦੀ ਪ੍ਰੇਮ-ਚਮਕ ਨਾਲ ਆਪਣੇ ਆਪ ਨੂੰ ਬੜਾ ਆਰਾਮ ਜਿਹਾ ਮਿਲਦਾ ਮਹਿਸੂਸ ਕੀਤਾ ਤੇ ਉਹ ਸਾਰੀ ਉਮਰ ਲਈ ਉਸ ਦੀ ਸ਼ਰਧਾਲੂ ਬਣ ਗਈ। ਉਹ ਭਾਵੇਂ ਉਥੋਂ ਚਾਰ ਮੀਲ ਦੂਰ ਕਸਬੇ ਵਿਚ ਰਹਿੰਦੀ ਸੀ ਪਰ ਹਰ ਰੋਜ਼ ਖਾਣਾ ਤਿਆਰ ਕਰ ਕੇ ਲੈ ਜਾਂਦੀ ਜਾਂ ਕਿਸੇ ਹੱਥ ਭੇਜ ਦੇਂਦੀ। ਕੁਝ ਸਮੇਂ ਬਾਅਦ, ਸਵਾਮੀ ਦੀ ਸਹਿਮਤੀ ਨਾਲ ਉਸ ਨੇ ਚੇਲਾਮਾਲ ਨਾਂ ਦੀ ਇਕ ਲੜਕੀ ਨੂੰ ਗੋਦ ਲੈ ਲਿਆ ਤੇ ਫਿਰ ਸਮਾਂ ਆਉਣ ਤੇ ਉਸ ਦੀ ਸ਼ਾਦੀ ਕਰ ਅਤੇ ਫਿਰ ਦੋਹਤਰੇ ਦੇ ਜਨਮ ਤੇ ਉਸ ਨੇ ਬੜੀ ਖੁਸ਼ੀ ਮਨਾਈ ਤੇ ਮਹਾਂਰਿਸ਼ੀ ਦੇ ਨਾਂ ਤੇ ਉਸ ਦਾ ਨਾਂ ਵੀ ਰਮਨ ਰਖ ਦਿਤਾ। ਇਕ ਦਿਨ ਜਦੋਂ ਉਹ ਤੀਰੂਵੰਨਾਮਲਾਈ ਵਿਖੇ ਆਪਣੇ ਘਰ ਵਿਚ ਸੀ, ਉਸ ਨੂੰ ਇਕ ਤਾਰ ਮਿਲੀ ਜਿਸ ਵਿਚ ਚੇਲਾਮਾਲ ਦੀ ਮੌਤ ਦੀ ਖ਼ਬਰ ਸੀ। ਇਹ ਤਾਰ ਉਸ ਦੇ ਜਵਾਈ ਨੇ ਪਿੰਡ ਤੋਂ ਭੇਜੀ ਸੀ। ਉਹ ਦੌੜਦੀ ਹੋਈ ਸਵਾਮੀ ਕੋਲ ਗਈ ਤੇ ਤਾਰ ਉਸ ਦੇ ਹੱਥ ਫੜਾ ਦਿਤੀ। ਤਾਰ ਪੜ੍ਹ ਕੇ ਸਵਾਮੀ ਰੋ ਪਏ। ਤੇ ਫਿਰ ਜਦੋਂ ਏਚਾਮਾਲ ਆਪਣੀ ਬੇਟੀ ਦੇ ਪਿੰਡ ਵਿਚੋਂ ਅੰਤਮ ਰਸਮਾਂ ਮਗਰੋਂ ਵਾਪਸ ਪਰਤੀ ਤੇ ਆਪਣਾ ਦੋਹਤਰਾ ਸਵਾਮੀ ਨੂੰ ਆਸ਼ੀਰਵਾਦ ਦੇਣ ਲਈ ਫੜਾਇਆ ਤਾਂ ਉਹ ਫਿਰ ਰੋ ਪਏ। ਏਚਾਮਾਲ ਦੇ ਦੁੱਖਾਂ ਨੂੰ ਵੇਖਕੇ ਮਹਾਂਰਿਸ਼ੀ ਦਾ ਜੋ ਹਾਲ ਹੋਇਆ, ਉਸ ਨੂੰ ਵੇਖ ਕੇ ਮਹਾਂਰਿਸ਼ੀ ਦਾ ਹੀ ਇਹ ਕਥਨ ਚੇਤੇ ਆਉਂਦਾ ਹੈ–"ਗਿਆਨੀ ਰੋਂਦਿਆਂ ਨਾਲ ਰੋਂਦਾ ਹੈ, ਹੱਸਦਿਆਂ ਨਾਲ ਹੱਸਦਾ ਹੈ, ਖੇਡਦਿਆਂ ਨਾਲ ਖੇਡਦਾ ਹੈ ਅਤੇ ਗਾਉਂਦਿਆਂ ਨਾਲ ਰਲ ਕੇ ਗਾ ਲੈਂਦਾ। ਉਸ ਦੀ ਮੌਜੂਦਗੀ ਇਕ ਸਾਫ਼ ਸ਼ੀਸ਼ੇ ਵਾਂਗ ਹੁੰਦੀ ਹੈ। ਇਸ ਵਿਚ ਸਾਡੀ ਪ੍ਰਛਾਈਂ ਬਿਲਕੁਲ ਉਸ ਤਰ੍ਹਾਂ ਆ ਜਾਂਦੀ ਹੈ ਜਿਸ ਤਰ੍ਹਾਂ ਦੇ ਕਿ ਅਸੀਂ ਹੁੰਦੇ ਹਾਂ। ਅਸੀਂ ਜੀਵਨ ਵਿਚ ਕਈ ਖੇਡਾਂ ਖੇਡਦੇ ਹਾਂ। ਸ਼ੀਸ਼ੇ ਉਤੇ ਜਾਂ ਉਸ ਸਟੈਂਡ ਉਤੇ ਜਿਸ ਉਤੇ ਸ਼ੀਸ਼ਾ ਖੜਾ ਹੈ, ਇਸ ਦਾ ਕੀ ਪ੍ਰਭਾਵ ਹੈ? ਕੋਈ ਪ੍ਰਭਾਵ ਨਹੀਂ ਕਿਉਂਕਿ ਉਹ ਤਾਂ ਕੇਵਲ ਇਕ ਸਹਾਰਾ ਹਨ।" ਜਿਵੇਂ ਏਚਾਮਾਲ ਨਾਲ ਹੋਇਆ, ਇਸ ਤਰ੍ਹਾਂ ਹੀ ਹੋਰ ਕਈਆਂ ਨਾਲ ਵੀ ਹੋਇਆ ਤੇ ਉਨ੍ਹਾਂ ਦੇ ਦੁੱਖ ਜੀਵਨ ਭਰ ਦੀ ਸ਼ਰਧਾ ਵਿਚ ਤਬਦੀਲ ਹੋ ਗਏ।

ਭਾਵੇਂ ਮਹਾਂਰਿਸ਼ੀ ਨੇ ਹਉਮੈਂ ਦਾ ਤਿਆਗ ਕਰ ਦਿਤਾ ਸੀ ਤੇ ਸੱਚੇ ਸੰਨਿਆਸੀ ਬਣ ਗਏ ਸਨ ਪਰ ਉਨ੍ਹਾਂ ਸੰਨਿਆਸ ਦੇ ਕਿਸੇ ਇਕ ਮਾਰਗ ਵਿਚ ਸ਼ਾਮਲ ਹੋਣ ਤੋਂ ਇਨਕਾਰ ਕਰ ਦਿਤਾ। ਵੀਰੂਪਕਸ਼ ਗੁਫ਼ਾ ਵਿਚ ਰਹਿਣ ਦੇ ਸ਼ੁਰੂ ਦੇ ਦਿਨਾਂ ਵਿਚ ਇਕ ਪ੍ਰਸਿਧ ਮੱਠ ਦਾ ਸ਼ਾਸਤਰੀ ਉਨ੍ਹਾਂ ਕੋਲ ਆ ਕੇ ਕਹਿਣ ਲੱਗਾ ਕਿ ਉਹ ਦੀਕਸ਼ਾ

ਪ੍ਰਾਪਤ ਕਰ ਲੈਣ। 1949 ਵਿਚ ਇਸ ਘਟਨਾ ਨੂੰ ਯਾਦ ਕਰਦਿਆਂ, ਮਹਾਂਰਿਸ਼ੀ ਨੇ ਕਿਹਾ :

''ਮੱਠ ਦਾ ਸ਼ਾਸ਼ਤਰੀ ਇਕ ਦਿਨ ਸਵੇਰ ਸਮੇਂ ਆਇਆ ਤੇ ਕਾਫ਼ੀ ਸਮਾਂ ਗੱਲਾਂ ਕਰਦਾ ਰਿਹਾ ਤੇ ਦਲੀਲਾਂ ਦੇਣ ਲੱਗਾ ਕਿ ਮੈਂ ਕਿਉਂਕਿ ਇਕ ਬ੍ਰਾਹਮਣ ਦੇ ਘਰ ਜਨਮ ਲਿਆ ਹੈ, ਇਸ ਲਈ ਮੈਨੂੰ ਠੀਕ ਢੰਗ ਨਾਲ ਸੰਨਿਆਸ ਲੈ ਲੈਣਾ ਚਾਹੀਦਾ ਹੈ। ਉਹਨੇ ਕਿਹਾ ''ਇਹ ਇਕ ਪੁਰਾਣੇ ਸਮਿਆਂ ਤੋਂ ਚਲੀ ਆ ਰਹੀ ਰੀਤ ਹੈ ਤੇ ਤੁਹਾਨੂੰ ਸਭ ਪਤਾ ਹੀ ਹੈ। ਮੇਰੀ ਬੜੀ ਇੱਛਾ ਹੈ ਕਿ ਤੁਹਾਨੂੰ ਆਪਣੇ ਆਚਾਰੀਆਂ ਦੀ ਲੜੀ ਵਿਚ ਸ਼ਾਮਲ ਕਰ ਲਵਾਂ। ਜੇ ਤੁਸੀਂ ਕੇਵਲ ਹਾਂ ਕਰ ਦਿਉ ਤਾਂ ਮੈਂ ਆਪਣੇ ਮੱਠ ਵਿਚੋਂ ਲੋੜੀਂਦੀਆਂ ਵਸਤਾਂ ਲੈ ਕੇ ਆ ਜਾਵਾਂ ਤੇ ਤੁਹਾਨੂੰ ਦੀਕਸ਼ਾ ਦੇ ਦਿਆਂ। ਜੇ ਤੁਸੀਂ ਪੂਰੇ ਭਗਵੇ ਕਪੜੇ ਪਾਣੇ ਪਸੰਦ ਨਾ ਕਰੋ ਤਾਂ ਭਗਵੇ ਰੰਗ ਦੀ ਲੰਗੋਟੀ ਹੀ ਕਾਫ਼ੀ ਰਹੇਗੀ। ਕ੍ਰਿਪਾ ਕਰ ਕੇ ਇਸ ਬਾਰੇ ਜ਼ਰੂਰ ਵਿਚਾਰ ਕਰੋ ਤੇ ਮੈਨੂੰ ਦਸੋ। ਮੈਂ ਪਹਾੜੀ ਤੋਂ ਹੇਠ ਭੋਜਨ ਕਰਨ ਲਈ ਜਾ ਰਿਹਾ ਹਾਂ ਤੇ ਦੁਪਹਿਰੇ ਤਿੰਨ ਵਜੇ ਤਕ ਆ ਜਾਵਾਂਗਾ। ਮੇਰੇ ਮੱਠ ਦੇ ਲੋਕਾਂ ਨੇ ਤੁਹਾਡੀ ਵਡਿਆਈ ਬਾਰੇ ਸੁਣਿਆ ਹੈ ਤੇ ਉਨ੍ਹਾਂ ਹੀ ਮੈਨੂੰ ਇਹ ਬੇਨਤੀ ਕਰਨ ਲਈ ਭੇਜਿਆ ਹੈ। ਜੇ ''ਤੁਸੀਂ ਮੰਨ ਜਾਉ ਤਾਂ ਸਾਨੂੰ ਸਾਰਿਆਂ ਨੂੰ ਬੜੀ ਖੁਸ਼ੀ ਹੋਵੇਗੀ।''

''ਸ਼ਾਸ਼ਤਰੀ ਦੇ ਜਾਣ ਤੋਂ ਥੋੜ੍ਹੀ ਦੇਰ ਮਗਰੋਂ ਇਕ ਬੁੱਢਾ ਵਿਅਕਤੀ ਕਿਤਾਬਾਂ ਦਾ ਢੇਰ ਚੁਕ ਕੇ ਆ ਗਿਆ। ਮੇਰੇ ਸਾਹਮਣੇ ਕਿਤਾਬਾਂ ਰੱਖ ਕੇ ਉਹ ਬੋਲਿਆ, ''ਸਵਾਮੀ, ਮੈਂ ਹੁਣੇ ਹੁਣੇ ਆਇਆ ਹਾਂ। ਕ੍ਰਿਪਾ ਕਰ ਕੇ ਇਨ੍ਹਾਂ ਪੁਸਤਕਾਂ ਦਾ ਉਦੋਂ ਤਕ ਧਿਆਨ ਰੱਖੋ ਜਦੋਂ ਤਕ ਮੈਂ ਨਹਾ ਧੋ ਕੇ ਅਤੇ ਭੋਜਨ ਕਰ ਕੇ ਵਾਪਸ ਨਾ ਆ ਜਾਵਾਂ,''...ਜਦੋਂ ਉਹ ਚਲਾ ਗਿਆ ਤਾਂ ਮੇਰਾ ਦਿਲ ਕੀਤਾ ਕਿ ਪੁਸਤਕਾਂ ਤੇ ਇਕ ਨਜ਼ਰ ਤਾਂ ਮਾਰ ਵੇਖਾਂ। ਪਹਿਲੀ ਪੁਸਤਕ ਜੋ ਮੇਰੇ ਸਾਹਮਣੇ ਆਈ ਉਹ ਸੰਸਕ੍ਰਿਤ ਦੀ ਪੁਸਤਕ 'ਅਰੁਨਾਚਲ ਮਹਾਤਮਾਯਾ' ਸੀ। ਉਦੋਂ ਤਕ ਮੈਨੂੰ ਇਹ ਨਹੀਂ ਸੀ ਪਤਾ ਕਿ ਇਹ ਪੁਸਤਕ ਸੰਸਕ੍ਰਿਤ ਵਿਚ ਵੀ ਮਿਲਦੀ ਹੈ। ਜਦੋਂ ਮੈਂ ਪੁਸਤਕ ਖੋਲ੍ਹੀ ਤਾਂ ਉਸ ਤੇ ਜਿਹੜੇ ਸ਼ਲੋਕ ਤੇ ਮੇਰੀ ਨਜ਼ਰ ਪਈ, ਉਸ ਦਾ ਅਰਥ ਸੀ : ''ਉਹ ਜੋ ਇਸ ਅਰੁਨਾਚਲ ਪਹਾੜ ਤੋਂ ਤਿੰਨ ਯੋਜਨ (30 ਮੀਲ) ਦੇ ਘੇਰੇ ਵਿਚ ਰਹਿੰਦੇ ਹਨ, ਉਨ੍ਹਾਂ ਨੂੰ ਮੈਂ ਬੰਧਨ ਤੋਂ ਮੁਕਤੀ ਅਤੇ ਆਪਣੇ ਵਿਚ ਸਮਾਂ ਲੈਣ ਦਾ ਵਚਨ ਦੇਂਦਾ ਹਾਂ—ਭਾਵੇਂ ਉਹ ਦੀਕਸ਼ਾ-ਪ੍ਰਾਪਤੀ ਨਾ ਵੀ ਕਰਨ।''

''ਜਦ ਦੁਪਹਿਰ ਨੂੰ ਸ਼ਾਸ਼ਤਰੀ ਵਾਪਸ ਪਰਤਿਆ ਤਾਂ ਮੈਂ ਉਸ ਦੇ ਪ੍ਰਸਤਾਵ ਦੇ ਉੱਤਰ ਵਜੋਂ ਇਹ ਸਲੋਕ ਵਿਖਾ ਦਿਤਾ। ਵਿਦਵਾਨ ਹੋਣ ਸਦਕਾ, ਉਹ ਹੋਰ ਕੁਝ ਨਾ ਬੋਲਿਆ, ਤੇ ਨਮਸਕਾਰ ਕਰ ਕੇ ਚਲਾ ਗਿਆ।''

ਇਸ ਤਰ੍ਹਾਂ ਪਹਾੜ ਦੀ ਸ਼ਕਤੀ ਨੂੰ ਦ੍ਰਿੜ੍ਹ ਕਰਕੇ ਅਤੇ ਇਸ ਉਤੇ ਜ਼ੋਰ ਦੇ ਕੇ

(ਜੋ ਕਿ ਦਰਅਸਲ ਮਿਥਿਹਾਸਕ-ਕਾਵਿਕ ਮਨ ਦੀ ਸ਼ਕਤੀ ਤੋਂ ਵੱਖ ਹੋਰ ਕੁਝ ਨਹੀਂ ਸੀ) ਮਹਾਂਰਿਸ਼ੀ ਨੇ ਇਕ ਵਿਸ਼ੇਸ਼ ਸਮਾਜ ਵਿਚ, ਵਿਸ਼ੇਸ਼ ਹਾਲਾਤ ਵਿਚ, ਕੁਝ ਵਿਅਕਤੀਆਂ ਨੂੰ ਪ੍ਰਾਪਤ ਇਕ ਰਸਮੀ ਮਰਿਆਦਾ ਦਾ ਖੰਡਨ ਕੀਤਾ,ਆਪਣੀ ਸੁਤੰਤਰਤਾ ਕਾਇਮ ਰੱਖੀ ਅਤੇ ਉਨ੍ਹਾਂ ਸਾਰਿਆਂ ਨੂੰ ਵੀ ਪ੍ਰਦਾਨ ਕੀਤੀ ਜਿਨ੍ਹਾਂ ਦਾ ਇਸ ਵਿਚ ਵਿਸ਼ਵਾਸ ਹੋਵੇ। ਕੁਝ ਵੀ ਹੈ, ਮਗਰੋਂ ਉਹ ਇਸ ਗੱਲ ਦਾ ਐਲਾਨ ਕਰ ਸਕੇ ਕਿ ਕਾਨੂੰਨੀ ਜਾਂ ਰਸਮੀ ਅਰਥਾਂ ਵਿਚ ਉਹ "ਸੰਨਿਆਸੀ" ਨਹੀਂ, ਸਗੋਂ ਇਕ "ਅਤਿਆਸ਼ਰਮੀ"[1] ਹਨ।

ਨੌਜਵਾਨ ਸਵਾਮੀ ਕੋਲ ਜਿਹੜੇ ਵਿਦਵਾਨ ਜਗਿਆਸੂ ਆਏ, ਉਨ੍ਹਾਂ ਵਿਚੋਂ ਇਕ ਪ੍ਰਸਿੱਧ ਸੰਸਕ੍ਰਿਤ ਵਿਦਵਾਨ ਕਾਵਿਆਕੰਠ ਗਨਪਤੀ ਸ਼ਾਸਤਰੀ ਸੀ। ਉਸ ਨੇ ਬ੍ਰਾਹਮਣ ਸਵਾਮੀ ਕੋਲ 1903 ਵਿਚ ਜਾਣਾ ਸ਼ੁਰੂ ਕਰ ਦਿਤਾ ਸੀ। ਪਰ ਉਨ੍ਹਾਂ ਨੂੰ ਆਪਣਾ ਗੁਰੂ ਉਸ ਨੇ ਚਾਰ ਸਾਲ ਮਗਰੋਂ ਧਾਰਨ ਕੀਤਾ। ਉਸ ਨੇ ਗ੍ਰੰਥਾਂ ਦਾ ਅਧਿਐਨ ਕੀਤਾ ਸੀ ਅਤੇ ਤੱਪ ਸਾਧਨਾ ਵੀ ਕੀਤੀ ਸੀ। ਪਰ ਉਹ ਖ਼ੁਸ਼ ਨਹੀਂ ਸੀ, ਕਿਉਂਕਿ ਉਸ ਦਾ ਵਿਸ਼ਵਾਸ ਸੀ ਕਿ ਉਸ ਦਾ ਗਿਆਨ ਸਪੱਸ਼ਟ ਨਹੀਂ ਤੇ ਉਹ ਅਜੇ ਅੰਤਮ ਸੱਚ ਤੋਂ ਦੂਰ ਹੈ। ਜਦੋਂ ਉਹ 1907 ਵਿਚ ਦੁਬਾਰਾ ਵੀਰੂਪਕਸ਼ ਗੁਫ਼ਾ ਵਿਚ ਗਿਆ ਤਾਂ ਉਸ ਨੇ ਬ੍ਰਾਹਮਣ ਸਵਾਮੀ ਨੂੰ ਤੱਪ ਦੀ ਵਿਆਖਿਆ ਕਰਨ ਦੀ ਬੇਨਤੀ ਕੀਤੀ। ਕੁਝ ਛਿਣ ਚੁੱਪ ਰਹਿਣ ਮਗਰੋਂ ਸਵਾਮੀ ਬੋਲੇ, ਜਦੋਂ ਮਨੁੱਖ ਇਸ ਵਿਚਾਰ ਦਾ ਪਿੱਛਾ ਕਰਦਾ ਹੈ ਕਿ "ਮੈਂ" ਦਾ ਵਿਚਾਰ ਕਿਥੋਂ ਪੈਦਾ ਹੋਇਆ ਤਾਂ ਉਹ ਉਸ ਵਿਚਾਰ ਵਿਚ ਗੜੂੰਦ ਜਾਂਦਾ ਹੈ। ਇਹੀ ਤੱਪ ਹੈ। ਜਦੋਂ ਕੋਈ ਮੰਤਰ ਵਾਰ ਵਾਰ ਦੁਹਰਾਇਆ ਜਾਂਦਾ ਹੈ ਤਾਂ ਜੇ ਕੋਈ ਵਿਅਕਤੀ ਉਸ ਸ੍ਰੋਤ ਵਲ ਧਿਆਨ ਲਾ ਲੈਂਦਾ ਹੈ ਜਿਥੋਂ ਮੰਤਰ ਦੀ ਧੁਨ ਉਪਜੀ ਤਾਂ ਉਹ ਉਸੇ ਵਿਚ ਲੀਨ ਹੋ ਜਾਂਦਾ ਹੈ। ਇਹੀ ਤੱਪ ਹੈ।"

ਇਹ ਕਾਵਿਆਕੰਠ ਹੀ ਸੀ ਜਿਸ ਨੇ ਬ੍ਰਾਹਮਣਸਵਾਮੀ ਦਾ ਨਾਂ ਭਗਵਾਨ ਸ੍ਰੀ ਰਮਨ ਮਹਾਂਰਿਸ਼ੀ ਰਖਿਆ ਅਤੇ ਪਹਿਲੀ ਵਾਰੀ ਉਨ੍ਹਾਂ ਨੂੰ ਸੁਬਰਾਮਨੀਆ ਦਾ ਅਵਤਾਰ ਕਹਿ ਕੇ ਪੁਕਾਰਿਆ। ਕਾਵਿਆਕੰਠ ਅਤੇ ਦੋ ਹੋਰ ਵਿਦਵਾਨ ਚੇਲਿਆਂ ਟੀ.ਵੀ. ਕਪਾਲੀ ਅਤੇ ਦੈਵਰਾਤਾ ਵਲੋਂ ਪੁੱਛੇ ਗਏ ਪ੍ਰਸ਼ਨਾਂ ਅਤੇ ਮਹਾਂਰਿਸ਼ੀ ਵਲੋਂ ਦਿਤੇ ਗਏ ਉੱਤਰ ਪ੍ਰਸਿੱਧ ਸੰਸਕ੍ਰਿਤ ਗ੍ਰੰਥ "ਰਮਨ ਗੀਤਾ" ਦਾ ਭਾਗ ਹਨ। ਕਪਾਲੀ ਸ਼ਾਸਤਰੀ ਨੇ ਲਿਖਿਆ ਹੈ, "ਸੰਤਾਂ ਦੇ ਇਤਿਹਾਸ ਵਿਚ ਮਹਾਂਰਿਸ਼ੀ ਦੀ ਹਸਤੀ ਬੜੀ ਵਿਲੱਖਣ ਹੈ। ਗਿਆਨ-ਪ੍ਰਾਪਤੀ ਮਗਰੋਂ 54 ਸਾਲ ਤਕ ਰਹਿਣਾ, ਇਕੋ ਥਾਂ ਤੇ ਰਹਿ ਕੇ ਏਨੇ ਜ਼ਿਆਦਾ ਲੋਕਾਂ ਨੂੰ ਪ੍ਰਭਾਵਤ ਕਰਨਾ, ਹਰ ਇਕ ਨੂੰ ਹਰ ਸਮੇਂ ਮਿਲਣ ਲਈ ਤਿਆਰ ਰਹਿਣਾ ਅਤੇ ਬੇ-ਵਿਸ਼ਵਾਸੀ ਦੀ ਲਹਿਰ ਨੂੰ ਠਲ੍ਹ ਪਾਉਣਾ, ਜਿਵੇਂ ਕਿ ਉਨ੍ਹਾਂ ਨੇ ਕੀਤਾ, ਸੱਚਮੁਚ ਇਸ ਦੀ ਪਹਿਲਾਂ ਕੋਈ ਮਿਸਾਲ ਨਹੀਂ ਮਿਲਦੀ, "ਫਿਰ ਵੀ,

1. ਬ੍ਰਹਮਚਾਰੀ, ਗ੍ਰਹਿਸਥੀ, ਵਾਨਪ੍ਰਸਥ,ਸੰਨਿਆਸ—ਇਨ੍ਹਾਂ ਚਾਰ ਆਸ਼ਰਮਾਂ ਤੋਂ ਪਾਰ।

ਭਾਵੇਂ ਕਪਾਲੀ ਸ਼ਾਸਤਰੀ ਨੇ ਮਹਾਂਰਿਸ਼ੀ ਪ੍ਰਤੀ ਆਪਣੀ ਸ਼ਰਧਾ ਅਤੇ ਪ੍ਰੇਮ ਕਾਇਮ ਰਖੇ। ਪਰ ਉਸ ਨੂੰ ਉਨ੍ਹਾਂ ਦੀ ਸਿਖਿਆ ਅਜਿਹੀ ਲੱਗੀ ਜੋ "ਬਹੁਤੀ ਸਿੱਧੀ, ਵੇਖਣ ਨੂੰ ਸਾਦੀ ਹੈ। ਜਿਸ ਦਾ ਸ਼ੁਰੂ ਅਤੇ ਅੰਤ (ਨਿਸ਼ਾਨੇ) ਵਿਚਕਾਰ ਕੋਈ ਤਾਲਮੇਲ ਨਹੀਂ। ਅਤੇ ਜੋ ਘੱਟੋ ਘੱਟ ਮੇਰੇ ਵਰਗੇ ਹਾਲਾਤ ਵਿਚ ਰਹਿਣ ਵਾਲੇ ਲੋਕਾਂ ਲਈ ਬਿਲਕੁਲ ਵੀ ਵਿਵਹਾਰਕ ਨਹੀਂ ਹੈ, ਅਤੇ ਉਸ ਸ੍ਰੀ ਅਰਬਿੰਦ ਦਾ ਭਗਤ ਬਣ ਗਿਆ।

ਗਨਪਤੀ ਸ਼ਾਸਤਰੀ ਨੂੰ ਇਕ ਵਾਰ ਸ਼ੈਵ ਸਿਧਾਂਤ ਬਾਰੇ ਇਕ ਗੋਸ਼ਟੀ ਵਿਚ ਭਾਗ ਲੈਣ ਲਈ ਬੁਲਾਇਆ ਗਿਆ ਪਰ ਉਹ ਦੁਬਿਧਾ ਵਿਚ ਪੈ ਗਏ ਕਿਉਂਕਿ ਉਹ ਇਸ ਸੰਪਰਦਾਇ ਦੇ ਧਾਰਮਿਕ ਸਾਹਿਤ ਬਾਰੇ ਬਹੁਤ ਨਹੀਂ ਸੀ ਜਾਣਦਾ। ਕਾਰਨ ਇਹ ਸੀ ਕਿ ਇਸ ਸਿਧਾਂਤ ਬਾਰੇ ਬਹੁਤੀਆਂ ਪੁਸਤਕਾਂ ਤਮਿਲ ਵਿਚ ਹੀ ਮਿਲਦੀਆਂ ਸਨ। ਇਸ ਨੇ ਮਹਾਂਰਿਸ਼ੀ ਦੇ ਸਿਧਾਂਤ ਦੇ ਮੋਟੇ ਲੱਛਣ ਸ਼ਾਸਤਰੀ ਨੂੰ ਸਮਝਾਏ ਤੇ ਉਸ ਨੂੰ ਸੰਸਕ੍ਰਿਤ ਵਿਚ ਬਾਰਾਂ ਸੂਤਰ ਦਿਤੇ ਜਿਸ ਨਾਲ ਗਨਪਤੀ ਸ਼ਾਸਤਰੀ ਜੋ ਕੁਝ ਗੋਸ਼ਟੀ ਵਿਚ ਬੋਲਿਆ ਉਸ ਦੀ ਬੜੀ ਸਰਾਹਣਾ ਹੋਈ ਤੇ ਉਹ ਚੰਗਾ ਪ੍ਰਭਾਵ ਕਾਇਮ ਕਰ ਸਕਿਆ।

ਕਾਵਿਆਕੰਠ ਨੇ ਰਮਨ ਮਹਾਂਰਿਸ਼ੀ ਬਾਰੇ ਸੰਸਕ੍ਰਿਤ ਵਿਚ ਕਈ ਭਜਨ ਲਿਖੇ ਅਤੇ ਉਸੇ ਦੀ ਸਹਾਇਤਾ ਨਾਲ ਹੀ ਮਹਾਂਰਿਸ਼ੀ ਨੇ ਆਪ ਵੀ ਕਈ ਔਖੀਆਂ ਸੰਸਕ੍ਰਿਤ ਬਹਿਰਾਂ ਵਿਚ ਲਿਖਣ ਲਈ ਕਲਮ ਅਜ਼ਮਾਈ। ਗਨਪਤੀ ਸ਼ਾਸਤਰੀ ਦੀ ਰਚਨਾ "ਸਦਦਰਸ਼ਨ" ਜੋ ਕਿ ਮਹਾਰਿਸ਼ੀ ਦੀ ਰਚਨਾ (Fortyveres on Reality) ਦਾ ਅਨੁਵਾਦ ਹੈ, ਬੜੀ ਪ੍ਰਸਿੱਧ ਰਚਨਾ ਪ੍ਰਵਾਨ ਕੀਤੀ ਜਾਂਦੀ ਹੈ।

ਭਾਵੇਂ ਰਮਨ ਗੀਤਾ ਦੀ ਮਨਮੋਹਣੀ, ਦਿਲ ਖਿਚਵੀਂ ਸੰਸਕ੍ਰਿਤ ਸ਼ੈਲੀ ਨੇ ਵਿਦਵਾਨਾਂ ਤੋਂ ਬੜੀ ਪ੍ਰਸ਼ੰਸਾ ਪ੍ਰਾਪਤ ਕੀਤੀ ਹੈ। ਪਰ ਇਸ ਦੇ ਅਨੁਵਾਦ 'ਚੋਂ ਵੀ ਵੈਦਿਕ ਪ੍ਰਣਾਲੀ ਤੋਂ ਅਨਜਾਣ ਲੋਕਾਂ ਸਮੇਤ ਸਾਰੇ ਪਾਠਕਾਂ ਨੂੰ ਬੜਾ ਆਨੰਦ ਪ੍ਰਾਪਤ ਹੁੰਦਾ ਹੈ। ਤੀਜੇ ਅਧਿਆਏ ਵਿਚ ਵਿਅਕਤੀ ਦਾ ਮੁੱਢਲਾ ਕੰਮ ਅਸਲ ਮਨੁੱਖੀ ਆਚਰਣ ਦੀ ਖੋਜ ਦਸਿਆ ਗਿਆ ਹੈ, "ਜੋ ਕਿ ਸਾਰੇ ਕਾਰਜਾਂ ਦਾ ਤੱਤ-ਆਧਾਰ ਤੇ ਉਨ੍ਹਾਂ ਦਾ ਫੱਲ ਹੈ।" ਆਪਣੇ ਅਸਲ ਆਚਰਣ ਨੂੰ ਜਾਨਣ ਲਈ ਲੋੜ ਇਸ ਗੱਲ ਦੀ ਹੈ ਕਿ ਕਰੜੀ ਮਿਹਨਤ ਦੁਆਰਾ ਇੰਦਰੀਆਂ ਨੂੰ ਪ੍ਰਭਾਵਤ ਕਰਨ ਵਾਲੀਆਂ ਵਸਤਾਂ ਤੋਂ ਧਿਆਨ ਹਟਾ ਕੇ ਲਗਾਤਾਰ ਕੋਸ਼ਿਸ਼ ਨਾਲ ਨਜ਼ਰ ਨਾ ਆ ਸਕਣ ਵਾਲੇ ਤੱਤਾਂ ਦੀ ਖੋਜ ਕਰਨਾ। ਪੰਜਵਾਂ ਅਧਿਆਏ ਹਿਰਦੇ ਵਿਦਿਆ ਜਾਂ ਦਿਲ ਦੀ ਵਿਦਿਆ ਦਾ ਵਿਵੇਚਨ ਹੈ। ਦਿਲ ਉਹ ਨਹੀਂ ਜੋ ਛਾਤੀ ਵਿਚ ਖੱਬੇ ਪਾਸੇ ਸਰੀਰ ਦਾ ਅੰਗ ਹੈ ਸਗੋਂ ਉਹ ਹੈ ਜੋ ਵਿਚਾਰ ਲਈ ਮੰਨ ਲਿਆ ਜਾਵੇ ਕਿ ਸੱਜੇ ਪਾਸੇ ਹੈ ਤੇ ਜਿਥੋਂ "ਮੈਂ" ਦਾ ਵਿਚਾਰ ਤੇ ਹੋਰ ਸਾਰੇ ਵਿਚਾਰ ਫੁਟਦੇ ਹਨ। ਯੋਗ ਦੀ ਜਟਿਲਤਾ ਨੂੰ

ਪਰੇ ਹਟਾਉਂਦੇ ਹੋਏ ਸ੍ਰੀ ਰਮਨ ਸਾਡੇ ਅਸਲ ਆਚਰਣ ਦਾ ਭੇਤ ਖੋਲ੍ਹਦੇ ਹੋਏ ਦਸਦੇ ਹਨ :

"ਸਾਰਾ ਬ੍ਰਹਿਮੰਡ ਸਰੀਰ ਹੈ ਤੇ ਸਾਰਾ ਸਰੀਰ 'ਹਿਰਦਾ' ਹੈ। ਇਸ ਲਈ ਸਾਰਾ ਬ੍ਰਹਿਮੰਡ ਦਿਲ ਵਿਚ ਸਮਾਇਆ ਹੋਇਆ ਹੈ। ਜਿਵੇਂ ਸੂਰਜ ਚੰਨ ਨੂੰ ਰੌਸ਼ਨੀ ਦੇਂਦਾ ਹੈ, ਇਸੇ ਤਰ੍ਹਾਂ ਇਹ ਦਿਲ ਮਨ ਨੂੰ ਰੌਸ਼ਨੀ ਦੇਂਦਾ ਹੈ। ਇਸ ਦਿਲ ਤੋਂ ਦੂਰ ਰਹਿਣ ਵਾਲਾ ਵਿਅਕਤੀ ਕੇਵਲ ਮਨ ਦੀ ਹੋਂਦ ਨੂੰ ਮਹਿਸੂਸ ਕਰਦਾ ਹੈ ਜਿਵੇਂ ਸੂਰਜ ਚੰਦਰਮਾ ਨੂੰ ਪ੍ਰਕਾਸ਼ ਦਿੰਦਾ ਹੈ ਉਸੇ ਤਰ੍ਹਾਂ ਇਹ 'ਹਿਰਦਾ' ਮਨ ਨੂੰ ਪ੍ਰਕਾਸ਼ ਦਿੰਦਾ ਹੈ। ਅਗਿਆਨੀ ਇਹ ਨਹੀਂ ਅਨੁਭਵ ਕਰ ਸਕਦਾ ਕਿ ਰੌਸ਼ਨੀ ਦਾ ਅਸਲ ਸ੍ਰੋਤ ਉਸ ਦੇ ਅੰਦਰ ਹੈ ਤੇ ਦਿਸਦੀਆਂ ਵਸਤਾਂ ਨੂੰ ਆਪਣੇ ਤੋਂ ਵੱਖ ਸਮਝ ਕੇ ਧੋਖਾ ਖਾ ਜਾਂਦਾ ਹੈ। ਗਿਆਨੀ 'ਹਿਰਦੇ' ਵਿਚ ਰਹਿਣ ਦੇ ਕਾਰਨ, ਮਨ ਦੇ ਪ੍ਰਕਾਸ਼ ਨੂੰ 'ਹਿਰਦੇ' ਦੇ ਪ੍ਰਕਾਸ਼ ਵਿਚ ਉਸੇ ਤਰ੍ਹਾਂ ਲੀਨ ਦੇਖਦਾ ਹੈ, ਜਿਵੇਂ ਕਿ ਚੰਦਰਮਾ ਦਾ ਪ੍ਰਕਾਸ਼ ਦਿਨ ਦੇ ਪ੍ਰਕਾਸ਼ ਵਿਚ ਲੀਨ ਹੁੰਦਾ ਹੈ। ਇਹ ਵਿਚਾਰ ਕਿ ਵੇਖਣ ਵਾਲਾ ਉਸ ਤੋਂ ਵੱਖ ਹੈ ਜੋ ਵੇਖਿਆ ਜਾ ਰਿਹਾ ਹੈ, ਕੇਵਲ ਮਨ ਦੀ ਧਾਰਨਾ ਹੈ। ਉਹ ਜੋ ਦਿਲ ਵਿਚ ਨਿਵਾਸ ਰਖਦੇ ਹਨ, ਉਨ੍ਹਾਂ ਲਈ ਵੇਖਣ ਵਾਲਾ ਤੇ ਉਹ ਜੋ ਵਿਖਾਈ ਦੇ ਰਿਹਾ ਹੈ, ਇਕੋ ਹਨ।"

ਦਸਵਾਂ ਅਧਿਆਏ ਵਿਚ ਸੰਘ ਵਿਦਿਆ ਦਾ (ਜਿਸ ਵਿਚ ਸਮਾਜ ਸ਼ਾਸਤਰ, ਰਾਜਨੀਤੀ ਅਤੇ ਮਨੁੱਖੀ ਭਾਈਚਾਰਾ ਸ਼ਾਮਲ ਹਨ) ਸਾਰ ਦਿਤਾ ਗਿਆ ਹੈ। ਖ਼ੁਦ ਆਪਣੇ ਪ੍ਰਤੀ ਆਪਣੇ ਆਲੇ ਦੁਆਲੇ ਪ੍ਰਤੀ, ਆਪਣੇ ਦੇਸ਼ ਪ੍ਰਤੀ ਅਤੇ ਮਨੁੱਖਤਾ ਪ੍ਰਤੀ ਫ਼ਰਜ਼ਾਂ ਵਿਚਕਾਰ ਕੋਈ ਪਰਸਪਰ ਟਕਰਾਓ ਨਹੀਂ ਹੋਣਾ ਚਾਹੀਦਾ।" ਜਿਸ ਸਮਾਜ ਵਿਚ ਵੱਖ ਵੱਖ ਰਾਹਾਂ ਤੇ ਚਲਣ ਵਾਲੇ ਲੋਕ ਰਹਿੰਦੇ ਹੋਣ ਉਹ ਸਮਾਜ ਵਿਚ ਸਰੀਰ ਵਾਂਗ ਹੁੰਦਾ ਹੈ ਅਤੇ ਵਿਅਕਤੀ ਇਸ ਦੇ ਅੰਗਾਂ ਵਾਂਗ। ਵਿਅਕਤੀ ਸਮਾਜ ਦੀ ਸੇਵਾ ਕਰ ਕੇ ਉਸੇ ਤਰ੍ਹਾਂ ਨਰੋਆ ਰਹਿੰਦਾ ਹੈ ਜਿਵੇਂ ਕੋਈ ਅੰਗ ਸਰੀਰ ਦੀ ਸੇਵਾ ਕਰ ਕੇ ਨਰੋਆ ਰਹਿੰਦਾ ਹੈ। ਮਨ-ਬੋਲਚਾਲ ਅਤੇ ਸਰੀਰ ਰਾਹੀਂ ਸਦਾ ਵਿਅਕਤੀ ਨੂੰ ਇਸ ਤਰ੍ਹਾਂ ਵਿਚਰਨਾ ਚਾਹੀਦਾ ਹੈ ਜਿਸ ਨਾਲ ਸਮਾਜ ਦਾ ਭਲਾ ਹੋਵੇ ਅਤੇ ਆਪਣੇ ਨੇੜੇ ਦੇ ਲੋਕਾਂ ਨੂੰ ਵੀ ਅਜਿਹਾ ਕਰਨ ਲਈ ਤਿਆਰ ਕਰਨਾ ਚਾਹੀਦਾ ਹੈ।" ਸਮਾਜ ਦੀ ਭਲਾਈ, ਮਨ ਦੀ ਸ਼ਾਂਤੀ (ਜੋ ਆਪਣੇ ਮਨ ਨੂੰ ਪਵਿੱਤਰ ਰਖਦੀ ਹੈ) ਅਤੇ ਸ਼ਕਤੀ (ਜੋ ਸਮਾਜ ਦੇ ਵਿਕਾਸ ਲਈ ਜ਼ਰੂਰੀ ਹੈ) ਰਾਹੀਂ ਹੀ ਪਰਪੱਕ ਕੀਤੀ ਜਾਣੀ ਚਾਹੀਦੀ ਹੈ। ਜੇ ਵਰਗਾਂ ਅਤੇ ਸੰਗਠਨਾਂ ਵਿਚਕਾਰ ਝਗੜੇ ਰੋਕਣੇ ਜ਼ਰੂਰੀ ਹਨ ਤਾਂ ਕੌਮਾਂ ਵਿਚਕਾਰ ਵੀ ਝਗੜੇ ਰੋਕਣੇ ਜ਼ਰੂਰੀ ਹਨ। "ਬਰਾਬਰੀ ਦੇ ਅਹਿਸਾਸ ਤੇ ਆਧਾਰਤ ਮਨੁੱਖੀ ਭਾਈਚਾਰਾ ਉਹ ਵੱਡਾ ਨਿਸ਼ਾਨਾ ਹੈ ਜਿਸ ਤੱਕ ਮਨੁੱਖੀ ਸਮਾਜ ਨੇ ਸਮੁੱਚੇ ਤੌਰ ਤੇ ਪਹੁੰਚਣਾ ਹੈ। ਇਸ ਭਾਈਚਾਰੇ ਰਾਹੀਂ ਹੀ ਮਨੁੱਖਤਾ ਅੰਦਰ ਸ਼ਾਂਤੀ ਫ਼ੈਲੇਗੀ ਤੇ ਫਿਰ ਸਾਰੀ ਧਰਤੀ ਇਕ ਘਰ ਵਾਂਗ ਖ਼ੁਸ਼ਹਾਲ ਨਜ਼ਰ ਆਵੇਗੀ।"

ਤੇਰ੍ਹਵੇਂ ਅਧਿਆਏ ਵਿਚ ਦੱਸਿਆ ਗਿਆ ਹੈ ਕਿ ਇਸਤਰੀ ਨੂੰ ਵੀ ਸੰਨਿਆਸ ਧਾਰਨ ਕਰਨ ਦਾ ਉਤਨਾ ਹੀ ਅਧਿਕਾਰ ਹੈ ਜਿਤਨਾ ਕਿ ਆਦਮੀ ਨੂੰ ਹੈ। ਕਿਉਂਕਿ ਮੁਕਤੀ ਅਤੇ ਗਿਆਨ ਵਿਚ ਇਸਤਰੀ ਤੇ ਮਰਦ ਵਿਚਕਾਰ ਕੋਈ ਫ਼ਰਕ ਨਹੀਂ ਹੈ।

ਪੰਦਰਵੇਂ ਅਧਿਆਏ ਵਿਚ ਦੱਸਿਆ ਗਿਆ ਹੈ ਕਿ ਸ਼ੰਕਾ ਅਤੇ ਗਲਤਫ਼ਹਿਮੀ ਅਭਿਆਸ (ਤਜ਼ਰਬੇ) ਰਾਹੀਂ ਹੀ ਦੂਰ ਹੋ ਸਕਦੀ ਹੈ ਤੇ ਇਹ ਕੰਮ ਸੈਂਕੜੇ ਗ੍ਰੰਥ ਪੜ੍ਹਨ ਨਾਲ ਵੀ ਨਹੀਂ ਹੋ ਸਕਦਾ।

ਪੱਛਮ ਦੇ ਜਗਿਆਸੂਆਂ ਵਿਚੋਂ ਸ਼ਾਇਦ ਸਭ ਤੋਂ ਪਹਿਲਾਂ ਮਹਾਂਰਿਸ਼ੀ ਕੋਲ ਆਉਣ ਵਾਲਾ ਵਿਅਕਤੀ ਐਫ.ਐਚ. ਹੰਫਰੇਜ਼ ਸੀ ਜੋ ਕਿ ਭਾਰਤੀ ਪੁਲੀਸ ਸੇਵਾ 'ਚੋਂ ਸੀ ਤੇ 1911 ਵਿਚ ਪਹਾੜ ਤੇ ਮਹਾਂਰਿਸ਼ੀ ਨੂੰ ਮਿਲਿਆ। ਹੰਫਰੇਜ਼ 21 ਸਾਲ ਦਾ ਨੌਜਵਾਨ ਸੀ ਜੋ ਕਿ ਦਿਲੋਂ ਮਨੋ ਧਰਮ ਬਾਰੇ ਜਾਣਕਾਰੀ ਪ੍ਰਾਪਤ ਕਰ ਰਿਹਾ ਸੀ। ਉਹ ਸਿੱਧੀਆਂ ਬਾਰੇ ਜਾਣਨ ਦਾ ਬੜਾ ਇੱਛਕ ਸੀ। ਮਹਾਂਰਿਸ਼ੀ ਨੇ ਇਸ ਇੱਛਾ ਨੂੰ ਦਬਾ ਦੇਣ ਦਾ ਉਪਦੇਸ਼ ਦੇਂਦਿਆਂ ਕਿਹਾ, "ਬਾਹਰੀ ਸ਼ਕਤੀਆਂ ਬਾਰੇ ਬਹੁਤਾ ਨਹੀਂ ਸੋਚਣਾ ਚਾਹੀਦਾ। ਜਾਦੂ ਟੂਣੇ ਕੋਈ ਚੰਗੀਆਂ ਚੀਜ਼ਾਂ ਨਹੀਂ ਜਦੋਂ ਕਿ ਇਹਨਾਂ ਤੋਂ ਬਗ਼ੈਰ ਹੀ ਸਥਾਈ ਗਿਆਨ ਅਤੇ ਸ਼ਾਂਤੀ ਪ੍ਰਾਪਤ ਹੋ ਸਕਦੇ ਹਨ ਜੋ ਕਿ ਇਨ੍ਹਾਂ ਦੇ ਹੁੰਦਿਆਂ ਨਹੀਂ ਮਿਲਦੇ। ਕਿਸੇ ਮਹਾਂਪੁਰਸ਼ ਨੇ ਇਨ੍ਹਾਂ ਜਾਦੂ ਟੂਣਿਆਂ ਦੀਆਂ ਸ਼ਕਤੀਆਂ ਦੀ ਰਤੀ ਪ੍ਰਵਾਹ ਨਹੀਂ ਕੀਤੀ ਕਿਉਂਕਿ ਆਮ ਜੀਵਨ ਵਿਚ ਇਨ੍ਹਾਂ ਦੀ ਕੋਈ ਲੋੜ ਹੀ ਉਨ੍ਹਾਂ ਨੂੰ ਮਹਿਸੂਸ ਨਹੀਂ ਹੋਈ।"

"ਇਹ ਚਮਤਕਾਰ ਵੇਖ ਕੇ ਹੈਰਾਨੀ ਤੇ ਉਤਸੁਕਤਾ ਹੁੰਦੀ ਹੈ ਪਰ ਸਭ ਤੋਂ ਵੱਡੀ ਅਸਚਰਜਤਾ ਜਿਸ ਦਾ ਸਾਨੂੰ ਅਹਿਸਾਸ ਨਹੀਂ ਹੁੰਦਾ, ਇਹ ਹੈ ਕਿ ਇਹ ਸਾਰਾ ਚਮਤਕਾਰਾ ਜੋ ਸਾਨੂੰ ਦਿਸਦਾ ਹੈ ਤੇ ਜਿਵੇਂ ਅਸੀਂ ਵੇਖ ਰਹੇ ਹਾਂ, ਇਹ ਸਭ ਇਕ ਅਥਾਹ ਸ਼ਕਤੀ ਦਾ ਹੀ ਕਾਰਨਾਮਾ ਹੈ ਜਿਸ ਦੇ ਵਸ ਵਿਚ ਸਭ ਕੁਝ ਹੈ। ਜੀਵਨ, ਮੌਤ ਅਤੇ ਘਟਨਾਵਾਂ ਵਰਗੀਆਂ ਪਰਿਵਰਤਨ ਚੀਜ਼ਾਂ ਤੇ ਆਪਣਾ ਧਿਆਨ ਨਾ ਲਾਓ। ਉਨ੍ਹਾਂ ਨੂੰ ਵੇਖਣ ਜਾਂ ਜਾਨਣ ਦੀ ਵਾਸਤਵਿਕ ਕ੍ਰਿਆ ਤਨ ਦੇ ਬਾਰੇ ਵਿਚ ਨਾ ਸੋਚੋ, ਬਲਕਿ ਕੇਵਲ 'ਉਸ ਦੇ ਬਾਰੇ ਵਿਚ ਸੋਚੋ ਜੋ ਸਭ ਚੀਜ਼ਾਂ ਨੂੰ ਦੇਖਦਾ ਹੈ—ਜੋ ਇਸ ਸਭ ਦਾ ਕਾਰਨ ਹੈ ਉਹ ਤੁਹਾਡੇ ਅੰਦਰ ਹੈ। ਇਸ ਸਾਧਨਾ ਦੇ ਨਤੀਜੇ ਮਨ ਦੀ ਸ਼ਾਂਤੀ, ਮੁਸੀਬਤਾਂ ਦਾ ਟਾਕਰਾ ਕਰਨ ਦੀ ਸ਼ਕਤੀ ਅਤੇ ਹਰ ਪਾਸੇ ਦੀ ਸ਼ਕਤੀ ਵਿਚੋਂ ਨਜ਼ਰ ਆਉਣਗੇ ਜੋ ਜਬਰੀ ਚਮਤਕਾਰਾਂ ਨਾਲੋਂ ਵੱਖਰੇ ਹੋਣਗੇ ਤੇ ਆਪਣੇ ਆਪ ਹੋਣਗੇ।"

"ਸਾਰੇ ਧਰਮ-ਈਸਾਈ, ਬੁਧ, ਹਿੰਦੂ ਜਾਂ ਕੋਈ ਹੋਰ ਮੱਤ ਹੋਵੇ—ਸਾਨੂੰ ਕੇਵਲ ਇਕ ਨੁਕਤੇ ਤਕ ਹੀ ਲਿਜਾ ਸਕਦੇ ਹਨ ਜਿਥੇ ਸਾਰੇ ਧਰਮ ਮਿਲਦੇ ਹਨ। ਉਹ ਇਕ ਨੁਕਤਾ, ਆਮ ਸੰਸਾਰੀ ਅਰਥਾਂ ਵਿਚ ਸਮਝ ਆਉਣ ਵਾਲਾ ਇਹ ਤੱਥ ਹੈ ਕਿ ਪਰਮਾਤਮਾ ਹੀ ਸਭ ਕੁਝ ਹੈ ਤੇ ਸਭ ਕੁਝ ਪਰਮਾਤਮਾ ਹੈ।" ਪਰ ਪਰਮਾਤਮਾ ਦੀ

ਸਰਬ-ਵਿਆਪਕਤਾ ਦਾ ਇਹ ਤੱਥ ਕੇਵਲ ਗਿਆਨੀ ਜਾਂ ਬੁੱਧੀ ਰਾਹੀਂ ਹੀ ਸਮਝਿਆ ਜਾਣ ਵਾਲਾ ਨਹੀਂ ਸਗੋਂ ਲਗਾਤਾਰ ਅਭਿਆਸ ਰਾਹੀਂ ਮਹਿਸੂਸ ਕੀਤਾ ਜਾਣ ਵਾਲਾ ਹੈ।

ਜਦੋਂ ਹੰਫ਼ਰੇਜ਼ ਨੇ ਪੁੱਛਿਆ ਕਿ ਉਹ ਸੰਸਾਰ ਦੀ ਕਿਵੇਂ ਸਹਾਇਤਾ ਕਰ ਸਕਦਾ ਹੈ ਤਾਂ ਮਹਾਂਰਿਸ਼ੀ ਨੇ ਦੱਸਿਆ, "ਆਪਣੇ ਆਪ ਦੀ ਸਹਾਇਤਾ ਕਰੋ ਤੇ ਇਸ ਤਰ੍ਹਾਂ ਤੁਸੀਂ ਸੰਸਾਰ ਦੀ ਸਹਾਇਤਾ ਕਰੋਗੇ। ਤੁਸੀਂ ਸੰਸਾਰ ਤੋਂ ਵੱਖਰੇ ਨਹੀਂ, ਨਾ ਹੀ ਸੰਸਾਰ ਤੁਹਾਡੇ ਤੋਂ ਵੱਖਰਾ ਹੈ। ਜਿਵੇਂ ਕਿ ਹੋਰ ਸਰਧਾਲੂਆਂ ਨੂੰ ਵੀ ਇਹ ਵਿਚਾਰ ਤੰਗ ਕਰਦਾ ਸੀ ਕਿ ਉਹ ਆਪਣੇ ਧਾਰਮਕ ਜੀਵਨ ਅਤੇ ਸੰਸਾਰਕ ਫ਼ਰਜ਼ਾਂ ਵਿਚੋਂ ਕਿਸ ਨੂੰ ਪਹਿਲ ਦੇਣ, ਹੰਫ਼ਰੇਜ਼ ਨੂੰ ਵੀ ਇਹ ਵਿਚਾਰ ਤੰਗ ਕਰਦਾ ਸੀ, ਇਸ ਲਈ ਉਸ ਨੂੰ ਉਪਦੇਸ਼ ਦਿਤਾ ਗਿਆ ਕਿ ਉਹ ਆਪਣੇ ਸਰਕਾਰੀ ਫ਼ਰਜ਼ਾਂ ਅਤੇ ਭਗਤੀ ਵਲ ਇਕੋ ਸਮੇਂ ਧਿਆਨ ਦੇਵੇ।

ਲੰਡਨ ਵਿਚ ਆਪਣੇ ਇਕ ਮਿੱਤਰ ਨੂੰ ਭੇਜੀ ਚਿੱਠੀ ਵਿਚ ਜੋ ਮਗਰੋਂ ਇਕ ਚੰਗੇ ਰਸਾਲੇ ਵਿਚ ਵੀ ਛਪੀ, ਹੰਫ਼ਰੇਜ਼ ਨੇ ਮਹਾਂਰਿਸ਼ੀ ਦੇ ਉਪਰ ਸੰਖੇਪ ਵਿਚ ਵਰਣਨ ਕੀਤੇ ਗਿਆਨ ਦਾ ਬਿਆਨ ਕੀਤਾ ਅਤੇ ਨਾਲ ਹੀ ਆਪਣੇ ਅਨੁਭਵ ਨੂੰ ਵੀ ਇਸ ਤਰ੍ਹਾਂ ਪ੍ਰਗਟ ਕੀਤਾ, "ਗੁਫ਼ਾ ਵਿਚ ਪਹੁੰਚ ਕੇ, ਅਸੀਂ ਉਨ੍ਹਾਂ ਦੇ ਚਰਨਾਂ ਵਿਚ ਬੈਠ ਗਏ ਤੇ ਕੁਝ ਨਾ ਬੋਲੇ। ਅਸੀਂ ਬਹੁਤ ਦੇਰ ਤਕ ਚੁਪਚਾਪ ਬੈਠੇ ਰਹੇ ਤੇ ਮੈਂ ਆਪਣੇ ਆਪ ਨੂੰ ਉਚਾ ਉਠਦਾ ਮਹਿਸੂਸ ਕੀਤਾ। ਮੈਂ ਅੱਧਾ ਘੰਟਾ ਮਹਾਂਰਿਸ਼ੀ ਦੀਆਂ ਅੱਖਾਂ ਵਿਚ ਤਕਦਾ ਰਿਹਾ ਜਿਨ੍ਹਾਂ ਵਿਚ ਡੂੰਘੀ ਭਗਤੀ ਦਾ ਝਲਕਾਰਾ ਅਡੋਲ ਰਿਹਾ। ਮੈਂ ਅਨੁਭਵ ਕਰਨ ਲੱਗਾ ਕਿ ਇਹ ਸਰੀਰ ਪਰਮਾਤਮਾ ਦਾ ਮੰਦਰ ਹੈ। ਮੇਰੇ ਅਨੁਭਵ ਅਜਿਹੇ ਸਨ ਜੋ ਬਿਆਨ ਨਹੀਂ ਕੀਤੇ ਜਾ ਸਕਦੇ। ਦਿਲ ਤੇ ਸਭ ਤੋਂ ਵਧ ਅਸਰ ਕਰਨ ਵਾਲਾ ਨਜ਼ਾਰਾ ਉਹ ਸੀ ਜਦੋਂ ਸੱਤ ਸਾਲ ਦੀ ਉਮਰ ਤਕ ਦੇ ਛੋਟੇ ਬੱਚੇ ਪਹਾੜ ਤੇ ਚੜ੍ਹ ਕੇ ਆਪਣੇ ਆਪ ਉਥੇ ਆ ਜਾਂਦੇ ਤੇ ਮਹਾਂਰਿਸ਼ੀ ਕੋਲ ਬੈਠੇ ਰਹਿੰਦੇ ਭਾਵੇਂ ਕਿ ਉਨ੍ਹਾਂ ਵਿਚਕਾਰ ਕੋਈ ਗੱਲਬਾਤ ਨਹੀਂ ਸੀ ਹੁੰਦੀ, ਸਗੋਂ ਕਈ ਕਈ ਦਿਨ ਉਹ ਉਨ੍ਹਾਂ ਵੱਲ ਵੇਖਦੇ ਵੀ ਨਹੀਂ ਸਨ। ਉਹ ਖੇਡਦੇ ਨਹੀਂ ਸਗੋਂ ਸ਼ਾਂਤੀ ਨਾਲ ਉਥੇ ਚੁਪਚਾਪ ਬੈਠੇ ਰਹਿੰਦੇ।"

ਪਰ ਅਕਸਰ, ਬੱਚੇ ਨਾ ਕੇਵਲ ਖੇਡਦੇ ਸਗੋਂ ਮਹਾਂਰਿਸ਼ੀ ਆਪ ਵੀ ਉਨ੍ਹਾਂ ਦੀ ਖੇਡ ਵਿਚ ਸ਼ਾਮਲ ਹੋ ਜਾਂਦੇ। ਕਈ ਸਾਲ ਮਗਰੋਂ ਇਕ ਸ਼ਰਧਾਲੂ ਨੇ ਪੁੱਛਿਆ ਕਿ ਕੀ ਉਹ ਸੱਚ ਸੀ ਕਿ ਵੀਰੂਪਕਸ਼ ਗੁਫ਼ਾ ਵਿਚ ਉਹ ਬੱਚਿਆਂ ਨਾਲ ਪੱਧਰ-ਗੀਟਿਆਂ ਨਾਲ ਖੇਡਦੇ ਸਨ, ਤਾਂ ਮਹਾਂਰਿਸ਼ੀ ਨੇ ਇਸ ਦੀ ਪੁਸ਼ਟੀ ਕੀਤੀ ਤੇ ਕਿਹਾ, "ਇਸ ਖੇਡ ਲਈ ਜਿਹੜੀਆਂ ਖੁੱਤੀਆਂ ਖੋਦੀਆਂ ਗਈਆਂ ਸਨ, ਸ਼ਾਇਦ ਹੁਣ ਵੀ ਉਸੇ ਤਰ੍ਹਾਂ ਹੋਣਗੀਆਂ। ਉਹ ਬੱਚੇ ਕਈ ਵਾਰ ਮਠਿਆਈਆਂ ਦੇ ਲਫ਼ਾਫ਼ੇ ਭਰ ਭਰ ਲਿਆਉਂਦੇ ਸਨ ਤੇ ਅਸੀਂ ਵੰਡ ਵੰਡ ਖਾਂਦੇ ਸੀ। ਦੀਵਾਲੀ ਦੇ ਦਿਨਾਂ ਵਿਚ ਉਹ ਮੇਰੇ ਹਿੱਸੇ ਦੇ

ਪਟਾਖੇ ਵੱਖਰੇ ਰੱਖ ਲੈਂਦੇ ਸਨ ਤੇ ਫਿਰ ਮੇਰੇ ਕੋਲ ਲੈ ਆਉਂਦੇ ਸਨ । ਅਸੀਂ ਰੱਲ ਕੇ ਪਟਾਖੇ ਚਲਾਂਦੇ ਸੀ । ਬੜਾ ਮਜ਼ਾ ਆਉਂਦਾ ਸੀ ।"

ਛੋਟੇ ਬੱਚੇ ਜੋ ਵੀਰੂਪਕਸ਼ ਗੁਫਾ ਵਿਚ ਖੇਡਣ ਲਈ ਪਹਾੜ ਤੇ ਚੜ੍ਹਦੇ ਸਨ, ਕਈ ਵਾਰ ਆਪਣੇ ਗੁੱਡੇ ਗੁਡੀਆਂ ਵੀ ਨਾਲ ਲੈ ਜਾਂਦੇ ਸਨ ਤੇ ਗੁੱਡੇ-ਗੁੱਡੀ ਦਾ ਵਿਆਹ ਉਥੇ ਰਚਾਂਦੇ ਸਨ ਤੇ ਉਨ੍ਹਾਂ ਵਿਚ ਏਚਾਮਾਲ ਦੀ ਲੜਕੀ ਚੇਲਾਮਾ ਵੀ ਸੀ । ਭਾਵੇਂ ਉਹ ਬਹੁਤ ਛੋਟੀ ਸੀ ਪਰ ਏਕਾਦਸ਼ੀ ਅਤੇ ਕਰਤਿਕਾ (ਵੱਡੇ ਵਰਤ) ਸਮੇਂ ਉਹ ਵਰਤ ਰੱਖ ਕੇ ਮਾਂ ਦਾ ਸਾਥ ਦਿਆ ਕਰਦੀ ਸੀ । ਉਹ ਮਹਾਂਰਿਸ਼ੀ ਲਈ ਤਿਆਰ ਭੋਜਨ ਲੈ ਕੇ ਆਉਂਦੀ ਸੀ ਤੇ ਮਹਾਂਰਿਸ਼ੀ ਨੇ ਮਹਿਸੂਸ ਕੀਤਾ ਕਿ ਵਾਰ ਵਾਰ ਵਰਤ ਰਖਣ ਨਾਲ ਉਸ ਦੀ ਸਿਹਤ ਵਿਗੜ ਜਾਏਗੀ । ਮਗਰੋਂ ਮਹਾਂਰਿਸ਼ੀ ਨੇ ਉਸ ਬਾਰੇ ਯਾਦ ਕਰਦਿਆਂ ਕਿਹਾ, "ਇਕ ਦਿਨ ਕਰਤਿਕਾ ਵਾਲੇ ਦਿਨ ਉਹ ਮੇਰੇ ਲਈ ਭੋਜਨ ਲੈ ਕੇ ਆਈ ਜਦ ਕਿ ਆਪ ਉਸ ਨੇ ਵਰਤ ਰਖਿਆ ਹੋਇਆ ਸੀ । ਮੈਂ ਕਿਵੇਂ ਖਾਂਦਾ ਜਦ ਕਿ ਉਹ ਆਪ ਭੁੱਖੀ ਰਹਿ ਰਹੀ ਸੀ ? ਮੈਂ ਉਸ ਨੂੰ ਕਿਹਾ ਕਿ ਉਸ ਦੀ ਉਮਰ ਅਜੇ ਵਰਤ ਰਖਣ ਦੀ ਉਮਰ ਨਹੀਂ ਸੀ ਤੇ ਉਸ ਨੂੰ ਭੋਜਨ ਖਾਣ ਲਈ ਰਾਜ਼ੀ ਕਰ ਲਿਆ ।" ਕਰਨੀ ਕੁਦਰਤ ਦੀ ਜਦ ਉਹ ਅਗਲੇ ਦਿਨ ਭੋਜਨ ਲੈ ਕੇ ਪਹਾੜ ਉਤੇ ਜਾ ਰਹੀ ਸੀ ਤਾਂ ਉਸ ਨੂੰ ਇਕ ਕਾਗਜ਼ ਲੱਭਾ ਜਿਸ ਉਤੇ ਕੋਈ ਸਲੋਕ ਲਿਖਿਆ ਹੋਇਆ ਸੀ । ਉਸ ਨੇ ਇਹ ਮਹਾਂਰਿਸ਼ੀ ਨੂੰ ਵਿਖਾਇਆ । ਉਨ੍ਹਾਂ ਨੇ ਸੰਸਕ੍ਰਿਤ ਸਲੋਕ ਦਾ ਤਮਿਲ ਵਿਚ ਅਨੁਵਾਦ ਕੀਤਾ ਜਿਸ ਦਾ ਅਰਥ ਸੀ— 'ਜੇ ਸੰਤਾਂ ਦੀ ਸੰਗਤ ਮਿਲ ਸਕੇ ਤਾਂ ਸਰੀਰ ਨੂੰ ਕਾਬੂ ਕਰਨ ਦੇ ਹੋਰ ਢੰਗ ਤਰੀਕੇ ਕਾਹਨੂੰ ਵਰਤਣੇ ਹੋਏ ? ਮੈਨੂੰ ਦੱਸੋ, ਜਦੋਂ ਪੁਰੇ ਦੀ ਠੰਡੀ ਪੌਣ ਵੱਗ ਰਹੀ ਹੋਵੇ ਤਾਂ ਪੱਖੇ ਦਾ ਕੀ ਲਾਭ ?" ਉਸ ਮਗਰੋਂ ਉਸ ਨੇ ਵਰਤ ਰਖਣੇ ਬੰਦ ਕਰ ਦਿਤੇ ।

ਗ਼ਰੀਬਾ ਅਤੇ ਨਿਮਾਣਿਆਂ ਪ੍ਰਤੀ ਮਹਾਂਰਿਸ਼ੀ ਦੀ ਉਦਾਰਤਾ ਤੇ ਨੇੜਤਾ ਦੀਆਂ ਕਈ ਮਿਸਾਲਾਂ ਵਿਚੋਂ ਇਕ ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ ਹੀ ਇਥੇ ਦਿਤੀ ਜਾਂਦੀ ਹੈ : "ਵੀਰੂਪਕਸ਼ ਗੁਫ਼ਾ ਵਿਚ ਪਾਣੀ ਬਿਲਕੁਲ ਨਹੀਂ ਸੀ, ਇਸ ਲਈ ਗਰਮੀਆਂ ਵਿਚ ਅਸੀਂ ਅੰਬਾਂ ਦੇ ਝੁੰਡ ਵਾਲੀ ਗੁਫ਼ਾ ਵਲ ਚਲੇ ਜਾਂਦੇ ਸੀ । ਦੁਪਹਿਰ ਨੂੰ ਨੀਵੀਂ ਜ਼ਾਤੀ ਦੀਆਂ ਇਸਤਰੀਆਂ ਸਿਰ ਤੇ ਘਾਹ ਦੀਆਂ ਵਡੀਆਂ ਪੰਡਾਂ ਚੁੱਕੀ ਉਥੇ ਥਕੀਆਂ ਟੁਟੀਆਂ ਆ ਜਾਂਦੀਆਂ ਸਨ । ਵਿਚਾਰੀਆਂ ਗ਼ਰੀਬ ਇਸਤਰੀਆਂ, ਸਵੇਰੇ ਥੋੜ੍ਹੀ ਜਹੀ 'ਕਾਜ਼ੀ' (ਦਲੀਆ) ਖਾ ਕੇ ਪਹਾੜ ਤੇ ਚੜ੍ਹ ਜਾਂਦੀਆਂ ਤੇ ਘਾਹ ਇਕੱਠਾ ਕਰਦੀਆਂ । ਗੁਫ਼ਾ ਕੋਲ ਪੁਜਦਿਆਂ ਹੀ ਉਹ ਘਾਹ ਦੀਆਂ ਪੰਡਾਂ ਜ਼ਮੀਨ ਤੇ ਰਖ ਕੇ ਅਤੇ ਝੁੱਕ ਕੇ ਕਹਿੰਦੀਆਂ, "ਸਵਾਮੀ, ਇਕ ਠੰਡਾ ਪਾਣੀ ਸਾਡੇ ਉਤੇ ਪਾ ਦੇ । ਜ਼ਰਾ ਠੰਡ ਪੈ ਜਾਏ ।" ਮੈਂ ਬਰਾਂਡੇ ਵਿਚ ਖੜਾ ਹੋ ਕੇ ਉਨ੍ਹਾਂ ਦੀ ਇੱਛਾ ਅਨੁਸਾਰ ਪਾਣੀ ਸੁੱਟ ਦੇਣਾ ਤੇ ਥਕਾਵਟ ਉਤਰਨ ਤੇ ਉਹ ਕਹਿੰਦੀਆਂ, 'ਹਾਏ ਕਿੰਨਾ ਚੰਗਾ ਲਗਦਾ ਹੈ ।' ਫਿਰ ਬੁੱਕਾਂ

ਨਾਲ ਭਰ ਭਰ ਪਾਣੀ ਪੀਂਦੀਆਂ, ਪਿਆਸ ਬੁਝਾਂਦੀਆਂ, ਮੂੰਹ ਧੋਂਦੀਆਂ ਤੇ ਥੋੜ੍ਹੀ ਦੇਰ ਆਰਾਮ ਕਰ ਕੇ ਚਲੀਆਂ ਜਾਂਦੀਆਂ। ਮੈਨੂੰ ਉਨ੍ਹਾਂ ਦੇ ਆਉਣ ਦਾ ਸਮਾਂ ਪਤਾ ਹੁੰਦਾ ਸੀ, ਇਸ ਲਈ ਮੈਂ ਉਸ ਸਮੇਂ ਪਾਣੀ ਤਿਆਰ ਰੱਖ ਕੇ ਉਨ੍ਹਾਂ ਦੀ ਰਾਹ ਵੇਖਦਾ। ਉਹ ਕਰ ਕੀ ਸਕਦੀਆਂ ਸਨ ? ਮੁਲੈਪਾਲ ਤੀਰਥਮ ਵਿਖੇ ਉਨ੍ਹਾਂ ਨੂੰ ਪਾਣੀ ਛੂਹਣ ਦੀ ਆਗਿਆ ਨਹੀਂ ਸੀ ਤੇ ਹੋਰ ਕਿਧਰੇ ਪਾਣੀ ਹੈ ਨਹੀਂ ਸੀ। ਘਾਹ ਵਿਕਣ ਉਤੇ ਜਿਹੜੇ ਪੈਸੇ ਉਨ੍ਹਾਂ ਨੂੰ ਮਿਲਦੇ ਹੁੰਦੇ, ਉਸ ਨਾਲ ਹੀ ਉਹ ਕੁਝ ਖਾ ਸਕਦੀਆਂ ਸਨ। ਉਹ ਮਾਵਾਂ ਸਨ। ਬੱਚਿਆਂ ਨੂੰ ਵੇਖਣ ਲਈ ਉਨ੍ਹਾਂ ਛੇਤੀ ਘਰ ਵੀ ਪਰਤਣਾ ਹੁੰਦਾ ਸੀ। ਉਹ ਵਿਚਾਰੀਆਂ ਗ਼ਰੀਬ ਇਸਤਰੀਆਂ ਹੋਰ ਕਰ ਵੀ ਕੀ ਸਕਦੀਆਂ ਸਨ ? ਉਹ ਗੁਫ਼ਾ ਵਿਚ ਇਸ ਆਸ ਨਾਲ ਆਉਂਦੀਆਂ ਸਨ ਕਿ ਸਵਾਮੀ ਕੋਲੋਂ ਉਨ੍ਹਾਂ ਨੂੰ ਪਾਣੀ ਮਿਲ ਜਾਏਗਾ।"

"ਅਸੀਂ ਉਦੋਂ ਭੋਜਨ ਉਥੇ ਨਹੀਂ ਸੀ ਤਿਆਰ ਕਰਦੇ ਹੁੰਦੇ ਪਰ ਜਦੋਂ ਕਦੇ ਕਰਦੇ ਤਾਂ ਤਿਆਰ ਕਰਨ ਸਮੇਂ ਚੌਲਾਂ ਵਿਚ ਕਾਫ਼ੀ ਪਾਣੀ ਪਾ ਦੇਂਦੇ। ਫਿਰ ਪਿੱਛ ਨੂੰ ਇਕ ਬਰਤਨ ਵਿਚ ਪਾ ਕੇ ਉਸ ਵਿਚ ਲੂਣ ਰਲਾ ਦੇਂਦੇ। ਜੇ ਸੁੱਕਾ ਅਦਰਕ ਮਿਲ ਜਾਂਦਾ ਤਾਂ ਮੈਂ ਉਹ ਵੀ ਵਿਚ ਪਾ ਦੇਂਦਾ। ਗ਼ਰੀਬ ਔਰਤਾਂ ਦੇ ਆਉਣ ਤਕ ਚੌਲਾਂ ਦੀ ਪਿੱਛ ਠੰਡੀ ਹੋ ਗਈ ਹੁੰਦੀ। ਜਦੋਂ ਭਰੇ ਕਟੋਰੇ ਜਿਨ੍ਹੀ ਪਿੱਛ ਉਨ੍ਹਾਂ ਦੇ ਹੱਥਾਂ ਤੇ ਪਾ ਦਿਤੀ ਜਾਂਦੀ ਤਾਂ ਉਹ ਇਸ ਨੂੰ ਇਸ ਤਰ੍ਹਾਂ ਪੀ ਜਾਂਦੀਆਂ ਜਿਵੇਂ ਇਹ ਅੰਮ੍ਰਿਤ ਹੋਵੇ। ਉਸ ਪਿੱਛ ਦਾ ਸਵਾਦ ਅਤੇ ਉਸ ਪਾਣੀ ਦੇ ਪੀਣ ਵਿਚੋਂ ਜੋ ਅਨੰਦ ਉਨ੍ਹਾਂ ਨੂੰ ਮਿਲਦਾ, ਇਹ ਉਹੀ ਜਾਣਦੀਆਂ ਸਨ।" ਅਤੇ ਨਾਗਮਾ, ਜੋ ਇਹ ਕਥਾ ਸੁਣਾਉਂਦੀ ਹੈ, ਦੱਸਦੀ ਹੈ ਕਿ ਮਹਾਂਰਿਸ਼ੀ ਭਾਵਨਾਵਾਂ ਨਾਲ ਸਰਸ਼ਾਰ ਹੋ ਕੇ ਅੱਗੋਂ ਹੋਰ ਨਾ ਬੋਲ ਸਕਦੇ ਤੇ ਚੁਪ ਹੋ ਜਾਂਦੇ ਸਨ।

ਇਕ ਵਾਰ ਮਹਾਂਰਿਸ਼ੀ ਤੇ ਮੁਦਲਿਆਰ ਸਵਾਮੀ ਇਕ ਪਹਾੜ ਉਪਰ, ਵੀਰੂਪਕਸ਼ ਤੋਂ ਕੁਝ ਉਪਰ ਇਕੱਠੇ ਸੈਰ ਕਰ ਰਹੇ ਸਨ ਜਿਥੇ 15 ਫੁੱਟ ਉੱਚੀ ਇਕ ਚਟਾਨ ਸੀ ਜਿਸ ਦੇ ਉਪਰ ਇਕ ਦਰਾੜ ਸੀ। ਇਕ ਭੇਡਾਂ ਚਰਾਉਣ ਵਾਲੀ ਛੋਟੀ ਕੁੜੀ ਉਥੇ ਖੜੀ ਹੋ ਰਹੀ ਸੀ। ਮਹਾਂਰਿਸ਼ੀ ਨੇ ਜਦ ਕਾਰਨ ਪੁੱਛਿਆ ਤੇ ਉਸ ਨੇ ਦੱਸਿਆ ਕਿ ਉਸ ਦੀ ਇਕ ਭੇਡ ਦਰਾੜ ਵਿਚ ਫੱਸ ਗਈ ਸੀ ਤੇ ਨਿਕਲ ਨਹੀਂ ਸੀ ਰਹੀ। ਮਹਾਂਰਿਸ਼ੀ ਇਕਦਮ ਦਰਾੜ ਦੇ ਅੰਦਰ ਵੜ ਗਏ ਤੇ ਭੇਡ ਨੂੰ ਮੋਢਿਆਂ ਤੇ ਚੁੱਕ ਕੇ ਉਪਰ ਲੈ ਆਏ। ਲੜਕੀ ਨੂੰ ਜਦ ਉਨ੍ਹਾਂ ਨੇ ਭੇਡ ਦਿਤੀ ਤਾਂ ਉਸ ਦੀ ਖ਼ੁਸ਼ੀ ਦਾ ਅੰਤ ਨਾ ਰਿਹਾ।

16 ਸਾਲ ਬਾਅਦ 1912 ਵਿਚ ਇਕ ਵਾਰ ਫਿਰ ਥੋੜੇ ਜਿਹੇ ਫ਼ਰਕ ਨਾਲ, ਮੌਤ ਦਾ ਅਨੁਭਵ ਜਾਂ ਤਜਰਬਾ ਹੋਇਆ ! ਇਸ ਵਾਰ ਇਹ ਦੂਜਿਆਂ ਦੀ ਮੌਜੂਦਗੀ ਵਿਚ ਹੋਇਆ। ਮਹਾਂਰਿਸ਼ੀ ਨੇ ਨਾਗਮਾ ਨੂੰ ਇਸ ਬਾਰੇ ਇਉਂ ਦੱਸਿਆ, "ਇਕ ਦਿਨ

ਮੈਂ ਪਾਚੀਆਮਨ ਕੋਇਲ ਦੇ ਸਾਹਮਣੇ, ਵਾਸੂ (ਵਾਸੂਦੇਵ ਸ਼ਾਸਤਰੀ) ਅਤੇ ਕੁਝ ਹੋਰਨਾ ਦੇ ਸੰਗ, ਸਰੋਵਰ ਤੇ ਨਹਾਉਣ ਗਿਆ ਤਾਂ ਵਾਪਸੀ ਉਤੇ ਇਕ ਛੋਟੇ ਰਾਹ ਤੋਂ ਲੰਘਦਿਆਂ, ਮੈਂ ਥਕਾਵਟ ਜਿਹੀ ਮਹਿਸੂਸ ਕੀਤੀ ਤੇ ਸਿਰ ਭਾਰਾ ਜਿਹਾ ਲਗਿਆ। ਅਚਾਨਕ ਮੇਰੇ ਸਾਹਮਣੇ ਦਾ ਕੁਦਰਤੀ ਦ੍ਰਿਸ਼ ਜਿਵੇਂ ਅਲੋਪ ਹੋ ਗਿਆ ਤੇ ਇਸ ਉਤੇ ਕੋਈ ਚਿੱਟੀ ਚਾਦਰ ਜਿਵੇਂ ਵਿਛ ਗਈ। ਪਰ ਇਕ ਦ੍ਰਿਸ਼ ਦਾ ਅਲੋਪ ਹੋਣ ਤੇ ਦੂਜੇ ਦਾ ਪ੍ਰਗਟ ਹੋਣਾ ਬੜੀ ਸਹਿਜ ਕ੍ਰਿਆ ਸੀ, ਇਸ ਲਈ ਕੁਦਰਤੀ ਦ੍ਰਿਸ਼ ਦਾ ਇਕ ਭਾਗ ਤੇ ਸਫ਼ੈਦੀ ਦਾ ਇਕ ਭਾਗ ਮੈਂ ਇਕੱਠਾ ਹੀ ਵੇਖ ਰਿਹਾ ਸੀ। ਪਰ ਝੱਟ ਮਗਰੋਂ ਕੁਦਰਤੀ ਦ੍ਰਿਸ਼ ਪੂਰੀ ਤਰ੍ਹਾਂ ਅਲੋਪ ਹੋ ਗਿਆ ਤੇ ਮੈਂ ਚਲਣਾ ਬੰਦ ਕਰ ਦਿਤਾ। ਜਦੋਂ ਸਫ਼ੈਦੀ ਹਟੀ ਤਾਂ ਹੀ ਮੈਂ ਦੁਬਾਰਾ ਚਲਣਾ ਸ਼ੁਰੂ ਕੀਤਾ। ਇਹ ਗੱਲ ਫਿਰ ਦੂਜੀ ਵਾਰ ਹੋਈ ਤੇ ਮੈਂ ਬੜੀ ਕਮਜ਼ੋਰੀ ਮਹਿਸੂਸ ਕੀਤੀ। ਇਸ ਲਈ ਮੈਨੂੰ ਸਹਾਰੇ ਲਈ ਚਟਾਨ ਤੇ ਝੁਕਣਾ ਪਿਆ। ਜਦੋਂ ਇਹ ਫਿਰ੍ਹ ਤੀਜੀ ਵਾਰ ਹੋਇਆ ਤਾਂ ਮੈਂ ਚਟਾਨ ਤੇ ਬੈਠ ਗਿਆ। ਚਾਰੇ ਪਾਸੇ ਚਿੱਟੀ ਚਾਦਰ ਦਾ ਦ੍ਰਿਸ਼ ਹੀ ਫ਼ੈਲਿਆ ਹੋਇਆ ਸੀ।''

''ਮੇਰਾ ਸਿਰ ਚਕਰਾ ਰਿਹਾ ਸੀ। ਖ਼ੂਨ ਦਾ ਦੌਰਾ ਅਤੇ ਦਿਲ ਦੀ ਧੜਕਨ ਬੰਦ ਹੋ ਗਏ ਅਤੇ ਮੇਰੇ ਸਰੀਰ ਦਾ ਰੰਗ ਹੋਰ ਕਾਲਾ ਹੋਣਾ ਸ਼ੁਰੂ ਹੋ ਗਿਆ ਜਿਵੇਂ ਕਿ ਇਕ ਮੁਰਦੇ ਦਾ ਹੁੰਦਾ ਹੈ ਤੇ ਜਦ ਇਹ ਹੌਲੀ ਹੌਲੀ ਵਧਦਾ ਗਿਆ ਤਾਂ ਵਾਸੂ ਨੇ ਸੋਚਿਆ ਕਿ ਮੈਂ ਸੱਚਮੁੱਚ ਮਰ ਗਿਆ ਹਾਂ ਤੇ ਉਹ ਮੈਨੂੰ ਜੱਫੀ ਪਾ ਕੇ ਰੋਣ ਲਗ ਪਿਆ। ਮੇਰੇ ਸਰੀਰ ਦੇ ਰੰਗ ਵਿਚ ਤਬਦੀਲੀ, ਵਾਸੂ ਦੀ ਜੱਫ਼ੀ ਅਤੇ ਉਸ ਦਾ ਕੰਬਣਾ ਅਤੇ ਮੇਰੇ ਆਸ ਪਾਸ ਦੂਜਿਆਂ ਦੀ ਗੱਲਬਾਤ ਆਦਿ ਬਾਰੇ ਮੈਂ ਪੂਰੀ ਤਰ੍ਹਾਂ ਸੁਚੇਤ ਸੀ। ਮੈਂ ਆਪਣੇ ਹੱਥ ਪੈਰ ਠੰਢੇ ਹੋਣ ਬਾਰੇ ਵੀ ਸੁਚੇਤ ਸੀ ਤੇ ਦਿਲ ਦੀ ਧੜਕਣ ਰੁੱਕ ਜਾਣ ਦਾ ਵੀ ਮੈਨੂੰ ਪਤਾ ਲੱਗ ਰਿਹਾ ਸੀ ਪਰ ਮੈਨੂੰ ਡਰ ਨਹੀਂ ਸੀ ਲੱਗ ਰਿਹਾ। ਮੇਰੇ ਵਿਚਾਰਾਂ ਦਾ ਪ੍ਰਵਾਹ ਅਤੇ ਆਪੇ ਦੀ ਚੇਤਨਾ ਖ਼ਤਮ ਨਹੀਂ ਸਨ ਹੋਏ ਤੇ ਮੈਂ ਆਪਣੇ ਸਰੀਰ ਦੀ ਹਾਲਤ ਬਾਰੇ ਚਿੰਤਾਤੁਰ ਨਹੀਂ ਸੀ। ਮੈਂ ਪਦਮਾਸਨ ਵਾਲੀ ਅਵੱਸਥਾ ਵਿਚ ਚੌਕੜੀ ਮਾਰੀ ਬੈਠਾ ਰਿਹਾ। ਮੈਂ ਚਟਾਨ ਦਾ ਸਹਾਰਾ ਵੀ ਨਹੀਂ ਸੀ ਲਿਆ ਹੋਇਆ। ਖ਼ੂਨ ਦਾ ਦੌਰਾ ਬੰਦ ਹੋ ਗਿਆ ਪਰ ਆਸਨਬੰਧ (ਉਹ ਅਵੱਸਥਾ) ਉਸੇ ਤਰ੍ਹਾਂ ਕਾਇਮ ਰਿਹਾ। ਇਹ ਹਾਲਤ ਕੋਈ ਪੰਦਰਾਂ ਮਿੰਟਾਂ ਤਕ ਰਹੀ।

''ਅਚਾਨਕ ਸ਼ਕਤੀ ਮੇਰੇ ਸਾਰੇ ਸਰੀਰ ਵਿਚ ਫੈਲ ਗਈ। ਖ਼ੂਨ ਦਾ ਦੌਰਾ ਅਤੇ ਦਿਲ ਦੀ ਧੜਕਣ ਦੁਬਾਰਾ ਚਾਲੂ ਹੋ ਗਏ। ਮੇਰੇ ਸਰੀਰ ਦਾ ਕਾਲਾ ਰੰਗ ਬਦਲ ਗਿਆ। ਮੇਰੇ ਸਰੀਰ ਦੇ ਰੋਮ ਰੋਮ ਵਿਚੋਂ ਪਸੀਨਾ ਵਗਣ ਲੱਗਾ। ਮੈਂ ਅੱਖਾਂ ਖੋਲ੍ਹੀਆਂ, ਉਠਿਆ ਤੇ ਕਿਹਾ, ''ਆਉ ਚਲੀਏ, ''ਫਿਰ ਅਸੀਂ ਬਿਨਾਂ ਕਿਸੇ ਹੋਰ ਘਟਨਾ ਦੇ ਵੀਰੂਪਕਸ਼ ਗੁਫ਼ਾ ਤਕ ਪਹੁੰਚੇ।

"ਕੇਵਲ ਉਸ ਘਟਨਾ ਸਮੇਂ ਹੀ, ਇਕੋ ਸਮੇਂ ਮੇਰਾ ਸਾਹ ਬੰਦ ਹੋ ਗਿਆ ਸੀ ਤੇ ਦਿਲ ਰੁਕ ਗਿਆ ਸੀ। ਮੈਂ ਜਾਣ ਬੁੱਝ ਕੇ ਆਪਣੀ ਇਹ ਹਾਲਤ ਨਹੀਂ ਸੀ ਕੀਤੀ, ਨਾ ਹੀ ਮੇਰੀ ਕੋਈ ਅਜਿਹੀ ਇੱਛਾ ਸੀ ਕਿ ਮੈਂ ਮੌਤ ਮਗਰੋਂ ਆਪਣੇ ਸਰੀਰ ਦੀ ਹਾਲਤ ਵੇਖ ਸਕਾਂ। ਮੈਨੂੰ ਪਹਿਲਾਂ ਵੀ ਅਜਿਹਾ ਤਜ਼ਰਬਾ ਹੋ ਚੁਕਾ ਸੀ। ਬਸ ਇਸ ਵਾਰ ਇਹ ਜ਼ਰਾ ਜ਼ਿਆਦਾ ਸਪੱਸ਼ਟ ਸੀ।"

1948-50 ਦੇ ਸਮੇਂ ਦੌਰਾਨ ਉਨ੍ਹਾਂ ਦੀ ਲੰਮੀ, ਅੰਤਮ ਅਤੇ ਦੁਖਦਾਈ ਬੀਮਾਰੀ ਸਮੇਂ ਜਿਵੇਂ ਕਿਹਾ ਜਾਏ ਕਿ ਉਨ੍ਹਾਂ ਸਰੀਰ ਵਲੋਂ ਉਹੀ ਬੇਪ੍ਰਵਾਹੀ ਫਿਰ ਵਿਖਾਈ। ਉਨ੍ਹਾਂ ਨੇ ਅਜਿਹੀਆਂ ਚਮਤਕਾਰੀ ਕਥਾਵਾਂ ਨੂੰ ਪਸੰਦ ਨਹੀਂ ਕੀਤਾ ਜਿਨ੍ਹਾਂ ਵਿਚ ਦੱਸਿਆ ਗਿਆ ਸੀ ਕਿ ਭੇਦ ਭਰੇ ਢੰਗ ਨਾਲ ਸਰੀਰ ਰੌਸ਼ਨੀ ਦੀ ਲਾਟ ਵਿਚ ਲੋਪ ਹੋ ਗਏ ਸਨ। ਜਿਵੇਂ ਉਨ੍ਹਾਂ ਨੇ ਇਹ ਵਿਚਾਰ ਦਿਤਾ ਕਿ ਆਪਾ-ਪੜਚੋਲ ਦਾ ਰਾਹ ਕੇਵਲ ਕੁਝ ਚੋਣਵੇਂ ਵਿਅਕਤੀਆਂ ਲਈ ਹੀ ਨਹੀਂ ਸਗੋਂ ਸਭ ਪ੍ਰਾਣੀਆਂ ਲਈ ਖੁਲ੍ਹਾ ਹੈ, ਇਸੇ ਤਰ੍ਹਾਂ ਉਨ੍ਹਾਂ ਇਹ ਵੀ ਪ੍ਰਗਟ ਕੀਤਾ ਕਿ ਗਿਆਨੀ ਦਾ ਸਰੀਰ ਵੀ, ਕਿਸੇ ਹੋਰ ਸਰੀਰ ਵਾਂਗ ਹੀ, ਬੀਮਾਰੀ ਅਤੇ ਵਿਨਾਸ਼ ਦਾ ਭਾਗੀ ਹੋ ਸਕਦਾ ਹੈ, ਸਭ ਸਰੀਰਾਂ ਦੀ ਇਹੀ ਗਤੀ ਹੈ।

ਮਹਾਂਰਿਸ਼ੀ ਦੇ ਜੀਵਨ ਵਿਚ ਸ਼ਾਇਦ ਹੀ ਕੋਈ ਹੋਰ ਮਹੱਤਵਪੂਰਨ ਘਟਨਾ ਹੋਵੇ। ਅਗਲੇ ਚਾਰ ਦਹਾਕਿਆਂ ਵਿਚ ਉਨ੍ਹਾਂ ਦੀ ਕਹਾਣੀ ਉਨ੍ਹਾਂ ਅਨਗਿਣਤ ਸ਼ਰਧਾਲੂਆਂ ਅਤੇ ਜਗਿਆਸੂਆਂ ਦੀ ਕਥਾ ਸੀ ਜੋ ਉਨ੍ਹਾਂ ਕੋਲ ਆਪਣੀਆਂ ਸਮੱਸਿਆਵਾਂ ਤੇ ਪ੍ਰਸ਼ਨ ਲੈ ਕੇ ਆਉਂਦੇ। 'ਜੀਵਨਮੁਕਤ' ਦਾ ਜੀਵਨ ਉਨ੍ਹਾਂ ਦੇ ਦੁੱਖ ਸੰਤਾਪ ਵਿਚ ਲਗਾਤਾਰ ਹਿੱਸੇਦਾਰ ਬਣਨਾ ਸੀ ਜੋ ਉਸ ਕੋਲੋਂ ਰੌਸ਼ਨੀ ਅਤੇ ਹਮਦਰਦੀ ਪ੍ਰਾਪਤ ਕਰਨ ਲਈ ਆਉਂਦੇ ਸਨ।

## 5. ਸੱਕੰਦਆਸ਼ਰਮ ਅਤੇ ਮਹਾਂਰਿਸ਼ੀ ਦੀ ਮਾਤਾ

ਮਹਾਂਰਿਸ਼ੀ ਕੋਲ ਆਉਣ ਵਾਲਿਆਂ ਤੇ ਉਨ੍ਹਾਂ ਦੀ ਕ੍ਰਿਪਾ ਦ੍ਰਿਸ਼ਟੀ ਪ੍ਰਾਪਤ ਕਰਨ ਵਾਲਿਆਂ ਵਿਚੋਂ ਉਨ੍ਹਾਂ ਦੀ ਮਾਤਾ ਸੀ ।

1898 ਦੇ ਅੰਤ ਵਿਚ, ਤਿਰੂਵੰਨਾਮਲਾਈ ਤੋਂ ਨਿਰਾਸ਼ ਪਰਤਣ ਮਗਰੋਂ ਅਲਗਾਮਾਲ ਨੂੰ ਆਪਣੇ ਵੱਡੇ ਪੁੱਤਰ ਨਾਗਵਸਵਾਮੀ ਦੀ ਮੌਤ ਦਾ ਸਦਮਾ ਬਰਦਾਸ਼ਤ ਕਰਨਾ ਪਿਆ। ਉਹ ਬਨਾਰਸ ਦੀ ਤੀਰਥ-ਯਾਤਰਾ ਸਮੇਂ ਇਕ ਵਾਰ ਆਪਣੇ ਸਾਧ ਬਣੇ ਪੁੱਤਰ ਨੂੰ ਮਿਲੀ ਤੇ ਫਿਰ ਤੀਜੀ ਵਾਰ ਤੀਰੂਪਤੀ ਯਾਤਰਾ ਸਮੇਂ 1914 ਵਿਚ। ਇਸ ਵਾਰ ਉਸ ਨੂੰ ਦੋ ਤਿੰਨ ਹਫ਼ਤੇ ਤਾਪ ਨੇ ਘੇਰੀ ਰਖਿਆ ਤੇ ਮਹਾਂਰਿਸ਼ੀ ਆਪ ਉਸ ਦੀ ਸੇਵਾ ਕਰਦੇ ਰਹੇ। ਇਕ ਵਾਰ ਜਦੋਂ ਉਹ ਬੇਸੁਰਤ ਪਈ ਸੀ ਤਾਂ ਉਸਦੀ ਸਿਹਤਯਾਬੀ ਲਈ ਮਹਾਂਰਿਸ਼ੀ ਨੇ ਸ਼ਿਵਾ ਕੋਲ ਪ੍ਰਾਰਥਨਾ ਵਜੋਂ ਇਕ ਭਗਤੀ ਗੀਤ ਲਿਖਿਆ। ਇਸ ਦੇ ਚਾਰ ਬੰਦਾਂ ਵਿਚੋਂ ਤੀਜਾ ਕੁਝ ਅਸਪਸ਼ਟ ਜਿਹਾ ਹੈ—

ਅਰੁਨਾਚਲ, ਤੂੰ ਗਿਆਨ ਦੀ ਦਹਿਕਦੀ ਜਵਾਲਾ ਹੈ
ਮੇਰੀ ਮਾਤਾ ਨੂੰ ਆਪਣੀ ਰੋਸ਼ਨੀ ਦੀ ਬੁੱਕਲ ਵਿਚ ਲਪੇਟ ਲੈ
ਤੇ ਆਪਣੇ ਵਿਚ ਸਮੋ ਲੈ
ਫਿਰ ਕੀ ਲੋੜ ਰਹਿ ਜਾਇਗੀ,
ਅੰਤਮ ਸੰਸਕਾਰ ਦੀ ਫਿਰ ਕੀ ਲੋੜ ਰਹਿ ਜਾਏਗੀ ?

ਦਰਅਸਲ ਇਹ ਤਾਂ ਉਸ ਦੀ ਭਰਮ (ਮਾਇਆ) ਦੇ ਤਾਪ ਤੋਂ ਬਚਾਉਣ ਦੀ ਅਤੇ ਪ੍ਰਭੂ ਨੂੰ ਵਿਛੜੇ ਮੇਲ ਲੈਣ ਦੀ ਪ੍ਰਾਰਥਨਾ ਸੀ।

ਇਕ ਈਸ਼ਵਰਵਾਦੀ ਮਹਾਤਮਾ ਵਲੋਂ ਇਕ ਭੌਤਿਕ, ਸਾਹਮਣੇ ਦਿਸਦੇ ਪਹਾੜ ਦੇਵਤਾ ਨੂੰ ਪ੍ਰਾਰਥਨਾ ਕਰਨ ਦਾ ਰਹੱਸ, ਮਹਾਂਰਿਸ਼ੀ ਦੇ ਇਕ ਹੋਰ ਸ਼ਰਧਾਲੂ ਜੀਰਾਮਾ-

ਸਵਾਮੀ ਪਿੱਲੇ ਵਲੋਂ ਉਸੇ ਹੀ ਬਹਿਰ ਵਿਚ ਉਚਾਰੀ ਗਈ ਇਕ ਕਵਿਤਾ ਵਿਚੋਂ ਇਸ ਤਰ੍ਹਾਂ ਮਿਲਦਾ ਹੈ—

ਖ਼ੁਦ ਵਿਸਵਮਾਤਾ ਅਰੁਨਾਚਲ ਦੇਵ ਰਮਨਵ
ਆਪਣੀ ਮਾਤਾ ਦਾ ਦੁੱਖ ਜਦ ਵੇਖ ਨਾ ਸਕਿਆ
ਤੇ ਉਸਦੀ ਸਿਹਤਯਾਬੀ ਲਈ ਪ੍ਰਾਰਥਨਾ ਕਰਨ ਲਗਾ ।
ਜਿਵੇਂ ਕਿ ਉਸ ਦੇ ਆਪੇ ਦੇ ਪਹਾੜ ਤੋਂ
ਤਿੰਨ ਚਾਰ ਬੰਦਾਂ ਦੇ ਰੂਪ ਵਿਚ,
ਉਸਦੀ ਆਪਣੀ ਮੇਹਰ ਦਾ ਝਰਨਾ ਫੁੱਟ ਪਿਆ ਹੋਵੇ ।

ਅਲਗਾਮਾਲ ਠੀਕ ਹੋ ਗਈ ਤੇ ਮਾਨਾਮਦੂਰਾਈ ਵਾਪਸ ਚਲੀ ਗਈ । ਪਰ ਦੋ ਸਾਲ ਵਿਚ ਹੀ ਨੇਲੀਆਪਾ ਅਈਯਰ ਦੀ ਮੌਤ ਹੋ ਗਈ ਤੇ ਫਿਰ ਉਸ ਦੇ ਛੋਟੇ ਪੁੱਤਰ ਨਾਗਵਸੁੰਦਰਮ ਦੀ ਪਤਨੀ ਵੀ ਇਕ ਮਾਸੂਮ ਬੱਚਾ ਪਿੱਛੇ ਛੱਡ ਕੇ ਮਰ ਗਈ । ਹੁਣ ਉਹਨੇ ਸੋਚਿਆ ਕਿ ਉਸ ਨੂੰ ਆਪਣੇ ਅੰਤਮ ਦਿਨ ਆਪਣੇ ਸਾਧ ਪੁੱਤਰ ਕੋਲ ਬਿਤਾਣੇ ਚਾਹੀਦੇ ਹਨ । ਜਦੋਂ ਉਹ ਵੀਰੂਪਕਸ਼ ਗੁਫ਼ਾ ਵਿਚ ਉਨ੍ਹਾਂ ਕੋਲ ਰਹਿਣ ਲਈ 1916 ਵਿਚ ਆਈ ਤਾਂ ਕਈਆਂ ਦਾ ਵਿਚਾਰ ਸੀ ਕਿ ਮਹਾਂਰਿਸ਼ੀ ਕਿਸੇ ਹੋਰ ਥਾਂ ਚਲੇ ਜਾਣਗੇ ਪਰ ਹੁਣ ਤਕ ਉਹ ਮਨੁੱਖੀ ਰਿਸ਼ਤਿਆਂ ਬਾਰੇ ਸਾਧਾਰਣ ਰਵਈਆ ਧਾਰਨ ਕਰਨ ਲੱਗ ਪਏ ਸਨ ਤੇ ਉਨ੍ਹਾਂ ਨੇ ਮਾਤਾ ਨੂੰ ਆਸ਼ਰਮ ਦੇ ਇਕ ਆਸ਼ਰਤ ਵਜੋਂ ਸਵੀਕਾਰ ਕਰ ਲਿਆ । ਉਸ ਦਾ ਸਭ ਤੋਂ ਛੋਟਾ ਪੁੱਤਰ ਨਾਗਵਸੁੰਦਰਮ ਜਿਸ ਨੇ ਕੁਝ ਸਮਾਂ ਪਹਿਲਾਂ ਮਹਾਂਰਿਸ਼ੀ ਨਾਲ ਮੁਲਾਕਾਤ ਕੀਤੀ ਸੀ, ਉਹ ਵੀ ਛੇਤੀ ਉਥੇ ਆ ਗਿਆ ਤੇ ਸੰਨਿਆਸ ਧਾਰਨ ਕਰਨ ਉਪਰੰਤ ਆਪਣਾ ਨਾਂ ਨਿਸੰਜਨਾਨੰਦ ਰੱਖ ਕੇ ਆਸ਼ਰਮ ਦੀ ਦੇਖ ਭਾਲ ਕਰਨ ਲੱਗ ਪਿਆ ।

ਆਪਣੇ ਪੁੱਤਰ ਪ੍ਰਤੀ ਮਾਂ ਦਾ ਮੋਹ ਕਈ ਤਰ੍ਹਾਂ ਪ੍ਰਗਟ ਹੁੰਦਾ ਰਿਹਾ । ਉਸਦੀ ਮੌਤ ਮਗਰੋਂ ਮਹਾਂਰਿਸ਼ੀ ਨੇ ਇਕ ਵਾਰ ਯਾਦ ਕਰਦੇ ਹੋਏ ਕਿਹਾ, "ਭਾਵੇਂ ਮੈਂ ਮਾਂ ਨੂੰ ਰੋਕਦਾ ਟੋਕਦਾ ਰਿਹਾ ਪਰ ਉਸ ਨੇ ਹੌਲੀ ਹੌਲੀ ਭੋਜਨ ਪਕਾਣਾ ਸ਼ੁਰੂ ਕਰ ਦਿਤਾ ਪਹਿਲਾਂ ਸਾਗ ਸਬਜ਼ੀ ਤੇ ਫਿਰ ਸ਼ੋਰਬਾ ਤੇ ਫਿਰ ਹੋਰ ਕਈ ਕੁਝ । ਉਹ ਕੁਝ ਨਾ ਕੁਝ ਇਕੱਠਾ ਕਰਦੀ ਰਹਿੰਦੀ "ਉਹਨੂੰ ਇਹ ਸਬਜ਼ੀ ਬੜੀ ਪਸੰਦ ਏ ਤੇ ਇਹ ਫੱਲ ਤਾਂ ਉਸਨੂੰ ਬੜਾ ਈ ਚੰਗਾ ਲਗਦੈ ।" ਉਸ ਦਾ ਬੜਾ ਦਿਲ ਸੀ ਕਿ ਉਹ ਮੇਰੀਆਂ ਬਾਹਾਂ ਵਿਚ ਪ੍ਰਾਣ ਤਿਆਗੇ । ਜਦੋਂ ਉਸ ਦੀ ਛੋਟੀ ਭੈਣ ਅਲਾਮੇਲੂ ਨੇ ਮਾਨਾਮਦੂਰਾਈ ਨੇੜੇ ਪਿੰਡ ਵਿਚ ਆਪਣਾ ਨਵਾਂ ਘਰ ਬਣਾਇਆ, ਉਸਨੇ ਮਾਂ ਦੇ ਬੜੇ ਤਰਲੇ ਕੀਤੇ ਕਿ ਉਹ ਇਕ ਵਾਰ ਘਰ ਵੇਖ ਆਏ ਤੇ ਆਪਣੇ ਚਰਨ ਪਾ ਜਾਵੇ । ਪਰ ਮਾਂ ਨੇ ਨਾਂਹ ਕਰ ਦਿਤੀ । ਕਹਿਣ ਲੱਗੀ, ਹੋ ਸਕਦਾ ਹੈ, ਉਥੇ ਜਾ ਕੇ ਉਹ ਬੀਮਾਰ ਹੋ ਜਾਵੇ ਤੇ ਵਾਪਸ ਹੀ ਨਾ ਆ ਸਕੇ । ਉਹ ਕਿਹਾ ਕਰਦੀ ਸੀ, "ਤੂੰ ਭਾਵੇਂ ਮੇਰੇ ਮ੍ਰਿਤਕ ਸਰੀਰ ਨੂੰ ਇਨ੍ਹਾਂ ਕੰਡਿਆ-

ਲੀਆਂ ਝਾੜੀਆਂ ਵਿਚ ਹੀ ਸੁੱਟ ਦੇਵੀਂ ਪਰ ਮੈਂ ਆਪਣੇ ਸਰੀਰ ਦਾ ਤਿਆਗ ਤੇਰੀਆਂ ਬਾਹਵਾ ਵਿਚ ਰਹਿ ਕੇ ਹੀ ਕਰਾਂਗੀ ।"

ਹੌਲੀ ਹੌਲੀ ਉਨ੍ਹਾਂ ਆਪਣੀ ਮਾਤਾ ਨੂੰ ਪੁਰਾਤਨ ਰੀਤੀ ਰਿਵਾਜ਼ਾਂ ਤੋਂ ਅਤੇ ਇਸ ਵਿਚਾਰ ਤੋਂ ਵੀ ਮੁਕਤ ਕਰਵਾ ਲਿਆ ਕਿ ਉਹ ਇਕ ਮਹਾਂਰਿਸ਼ੀ ਦੀ ਮਾਤਾ ਹੈ । ਇਸ ਤਰ੍ਹਾਂ ਉਨ੍ਹਾਂ ਨੇ ਮਾਤਾ ਨੂੰ ਅੰਤਮ ਮੁਕਤੀ ਲਈ ਤਿਆਰ ਕਰ ਲਿਆ ।

ਇਕ ਸ਼ਾਮ ਮਾਂ ਨੇ ਪਾਪੜ (ਅਪਾਲਮ) ਤਿਆਰ ਕਰਨਾ ਸ਼ੁਰੂ ਕਰ ਦਿਤਾ ਤਾਂ ਮਹਾਂਰਿਸ਼ੀ ਨੂੰ ਵੀ ਹੱਥ ਵਟਾਉਣ ਲਈ ਕਿਹਾ । ਮਹਾਂਰਿਸ਼ੀ ਨੂੰ ਅਜਿਹੇ ਚਟਪਟੇ ਖਾਣੇ ਪਸੰਦ ਨਹੀਂ ਸਨ ਪਰ ਉਨ੍ਹਾਂ ਨੇ ਇਸ ਮੌਕੇ ਤੇ ਪ੍ਰਸਿੱਧ ਅਪਾਲਮ ਗੀਤ ਲਿਖਿਆ ਜੋ ਚਾਵਲਾਂ ਦੇ ਰਾਜੇ ਦੀ ਤਾਜਪੋਸ਼ੀ ਦਾ ਗੀਤ ਹੈ । ਫਿਰ ਸ਼ੋਰਬਾ ਗੀਤ ਤੇ ਅਜਿਹੇ ਹੀ ਕੁਝ ਹੋਰ ਘਰੇਲੂ ਗੀਤ ਜਿਨ੍ਹਾਂ ਵਿਚ ਵੇਦਾਂਤ ਦੇ ਅਰਥ ਲੁਕਵੇ ਹੁੰਦੇ ਸਨ ਤੇ ਜਿਨ੍ਹਾਂ ਨੂੰ ਮਾਂ ਜਾਣਦੀ ਸੀ ਤੇ ਅਕਸਰ ਗਾਇਆ ਕਰਦੀ ਸੀ । ਇਹ ਗੀਤ ਲਿਖਣ ਤੋਂ ਕੁਝ ਚਿਰ ਮਗਰੋਂ ਮਹਾਂਰਿਸ਼ੀ ਨੇ ਆਪਣੇ ਕੁਝ ਸ਼ਰਧਾਲੂਆਂ ਨੂੰ ਗਿਰੀਪਰਦਕਸ਼ਨਾਂ (ਪਹਾੜ ਦੀ ਪਰਕਰਮਾ) ਵੇਲੇ ਆਪ ਇਸ ਦੇ ਗੁੱਝੇ ਅਰਥ ਸਮਝਾਏ । ਗੀਤ ਦੇ ਅਰਥ ਸਮਝਾ-ਉਣ ਤਕ ਪਹਾੜ ਦੀ ਇਕ ਪਰਕਰਮਾ ਪੂਰੀ ਹੋ ਗਈ ਸੀ । ਗੀਤ ਕੁਝ ਇਸ ਤਰ੍ਹਾਂ ਸੀ—

"ਜਿਵੇਂ ਛੋਲਿਆਂ ਦਾ ਇਕ ਦਾਣਾ ਚੱਕੀ ਵਿਚ ਪੀਸਿਆ ਜਾਂਦਾ ਹੈ, ਫਿਰ ਉਸਨੂੰ ਗੁੰਨ੍ਹਿਆ ਜਾਂਦਾ ਹੈ, ਵੇਲਿਆ ਜਾਂਦਾ ਹੈ, ਤਲਿਆ ਜਾਂਦਾ ਹੈ ਤੇ ਫਿਰ ਖਾਇਆ ਜਾਂਦਾ ਹੈ, ਇਸੇ ਤਰ੍ਹਾਂ ਸਰੀਰ ਰੂਪੀ ਖੇਤ ਵਿਚ ਹਉਮੈ ਜੋ ਉਗ ਪੈਂਦੀ ਹੈ, ਨੂੰ ਆਪਾ ਪੜਤਾਲ ਦੀ ਚੱਕੀ ਵਿਚ ਪੀਸਣਾ ਚਾਹੀਦਾ ਹੈ, ਚੰਗੀ ਸੰਗਤ ਵਿਚ ਗੁੰਨ੍ਹ ਕੇ ਨਰਮ ਕਰਨਾ ਤੇ ਵੇਲਣਾ ਚਾਹੀਦਾ ਹੈ ਤੇ ਸ਼ਰਧਾ ਵਿਚ ਤਲਣਾ ਚਾਹੀਦਾ ਹੈ ਤੇ ਜੀਊਂਦੇ ਸਰੀਰ ਨੂੰ ਖਾ ਜਾਣੀ ਚਾਹੀਦੀ ਹੈ । ਇਸ ਤਰ੍ਹਾਂ ਚੰਗੇ ਭੋਜਨ ਨੂੰ ਤਿਆਰ ਕਰਨ ਅਤੇ ਖਾ ਜਾਣ ਦੇ ਹਰ ਕਦਮ ਨੂੰ ਸਾਧਨਾ ਦਾ ਰੂਪ ਦੇ ਦਿਤਾ ਗਿਆ ਹੈ ਤੇ ਆਮ ਪ੍ਰਚਲਤ ਘਰੇਲੂ ਭਾਸ਼ਾ ਵਿਚ ਸਮਝਾਇਆ ਗਿਆ ਹੈ ।

ਮਾਤਾ ਨੇ ਆਸ਼ਰਮ ਵਿਚ ਰਹਿਣ ਵਾਲਿਆਂ ਅਤੇ ਬਾਹਰੋਂ ਆਉਣ ਵਾਲਿਆਂ ਲਈ ਭੋਜਨ ਤਿਆਰ ਕਰਨਾ ਸ਼ੁਰੂ ਕਰ ਦਿਤਾ ਤੇ ਛੇਤੀ ਹੀ ਉਨ੍ਹਾਂ ਮਹਿਸੂਸ ਕੀਤਾ ਕਿ ਆਸ਼ਰਮ ਲਈ ਵੱਡੀ ਥਾਂ ਦੀ ਲੋੜ ਹੈ । ਇਸ ਦਾ ਪ੍ਰਬੰਧ ਪਹਾੜ ਦੇ ਕੁਝ ਉਪਰ ਜਾ ਕੇ ਇਕ ਮਿਹਨਤੀ ਅਤੇ ਮਜ਼ਬੂਤ ਜੁੱਸੇ ਵਾਲੇ ਸ਼ਰਧਾਲੂ ਕੰਦਾਸਵਾਮੀ ਨੇ ਕਰ ਦਿਤਾ ਜਿਸ ਨੇ ਕੁਝ ਮਜ਼ਦੂਰਾਂ ਦੀ ਸਹਾਇਤਾ ਨਾਲ ਪਹਿਲਾਂ ਝਾੜੀਆਂ ਕੰਡੇ ਸਾਫ਼ ਕੀਤੇ, ਫਿਰ ਪੱਥਰਾਂ ਟਿੱਲਿਆਂ ਨੂੰ ਢਾਹ ਸਵਾਰ ਕੇ ਥਾਂ ਹਮਵਾਰ ਕੀਤੀ ਤੇ ਫਿਰ ਉਥੇ ਇਕ ਬਾਗ਼ ਲਗਾ ਕੇ 1917 ਵਿਚ ਇਕ ਆਸ਼ਰਮ ਬਣਾ ਦਿਤਾ ਜਿਸਨੂੰ ਉਸਦੇ ਨਾਂ ਤੇ ਹੀ ਸਿਕੰਦਾਸ਼ਰਮ ਕਿਹਾ ਜਾਣ ਲੱਗ ਪਿਆ । ਇਹ ਨਾਂ ਉਸ ਦੇ ਅਸਲ ਨਾਂ ਨੂੰ ਸੰਸਕ੍ਰਿਤ ਰੂਪ ਦੇਣ ਤੇ ਬਣਿਆ ।

ਜਦੋਂ ਸੰਕੰਦਆਸ਼ਰਮ ਬਣ ਰਿਹਾ ਸੀ, ਮਹਾਂਰਿਸ਼ੀ ਸ਼ਰਧਾਲੂਆਂ ਨਾਲ ਮਿਲ ਕੇ ਆਪਣੇ ਲਈ ਤੇ ਮਜ਼ਦੂਰਾਂ ਲਈ ਭੋਜਨ ਤਿਆਰ ਕਰਦੇ । ਮਗਰੋਂ ਉਨ੍ਹਾਂ ਨੇ ਦੇਵਾਰਾਜਾ ਮੁਦਲੀਆਰ ਨੂੰ ਦੱਸਿਆ, "ਸ਼ੁਰੂ ਵਿਚ ਇਸ ਥਾਂ ਤੇ ਬਹੁਤ ਸਾਰੇ ਬੰਦੇ ਕੰਮ ਕਰਦੇ ਸਨ ਜੋ ਕੰਡਿਆਲੀ ਥੋਹਰ ਦੀਆਂ ਝਾੜੀਆਂ ਪੁਟਦੇ ਤੇ ਧਰਤੀ ਨੂੰ ਪਧਰੀ ਕਰਦੇ ਸਨ । ਅਸੀਂ ਉਨ੍ਹਾਂ ਨੂੰ ਦਿਹਾੜੀ ਦੇ ਪੈਸਿਆਂ ਦੇ ਨਾਲ ਨਾਲ ਦੁਪਹਿਰ ਦਾ ਭੋਜਨ ਵੀ ਦੇਂਦੇ ਸੀ । ਉਨ੍ਹਾਂ ਲਈ ਤੇ ਆਪਣੇ ਲਈ ਅਸੀਂ ਕੇਵਲ ਦੋ ਹੀ ਚੀਜ਼ਾਂ ਤਿਆਰ ਕਰਦੇ ਸੀ–ਕਾਂਜ਼ੀ (ਚੌਲਾਂ ਦੀ ਲੱਸੀ) ਦਾ ਇਕ ਵੱਡਾ ਪਤੀਲਾ ਉਨ੍ਹਾਂ ਸਾਰੀਆਂ ਸਬਜ਼ੀਆਂ ਦਾ ਜੋ ਮਿਲ ਸਕਦੀਆਂ ਸਨ । ਇਹ ਕਿੰਨੀ ਮਾਤਰਾ ਵਿਚ ਬਣਦਾ ਸੀ, ਇਸਦਾ ਅੰਦਾਜ਼ਾ ਤੁਸੀਂ ਇਸ ਗੱਲ ਤੋਂ ਲਾ ਸਕਦੇ ਹੋ ਕਿ ਇਸ ਨੂੰ ਹਿਲਾਉਣ ਲਈ ਇਕ ਦਰੱਖਤ ਦਾ ਟਾਹਣਾ ਵਰਤਿਆ ਜਾਂਦਾ ਸੀ ।"

ਇਕ ਹੋਰ ਸ਼ਰਧਾਲੂ ਨੇ ਸੰਕੰਦਆਸ਼ਰਮ ਵਿਚ ਆਪਣਾ ਉਸ ਸਮੇਂ ਦਾ ਤਜ਼ਰਬਾ ਬਿਆਨ ਕੀਤਾ ਹੈ ਜਦੋਂ ਉਹ ਆਸ਼ਰਮ ਨੂੰ ਜਾਣ ਵਾਲੀਆਂ ਪੌੜੀਆਂ ਵਿਚ ਮਹਾਂਰਿਸ਼ੀ ਨਾਲ ਇਕੱਲਾ ਬੈਠਾ ਸੀ, "ਇਕ ਆਦਮੀ ਆਪਣੇ ਪਰਿਵਾਰ ਸਮੇਤ ਉਥੇ ਆਇਆ ਤੇ ਮੈਨੂੰ ਕਿਹਾ ਕਿ ਮੈਂ ਸਵਾਮੀ ਕੋਲੋਂ ਪੁੱਛ ਕੇ ਉਸਨੂੰ ਦੱਸਾਂ ਕਿ ਕੀ ਉਹ ਸਵਾਮੀ ਨੂੰ ਮੱਥਾ ਟੇਕ ਸਕਦਾ ਹੈ ? ਮੈਂ ਹੈਰਾਨ ਹੋ ਕੇ ਉਸਨੂੰ ਪੁੱਛਿਆ ਕਿ ਉਹ ਆਗਿਆ ਕਿਉਂ ਮੰਗ ਰਿਹਾ ਹੈ ? ਉਸਨੇ ਜਵਾਬ ਦਿਤਾ, "ਅਸੀਂ ਅਛੂਤ ਹਾਂ", ਮੈਂ ਉਸਨੂੰ ਦੱਸਿਆ ਕਿ ਭਗਵਾਨ ਸਾਹਮਣੇ ਜ਼ਾਤ ਪਾਤ ਦੀ ਕੋਈ ਮਹੱਤਤਾ ਨਹੀਂ ਤੇ ਉਹ ਨਿਧੜਕ ਹੋ ਕੇ ਆ ਸਕਦਾ ਹੈ । ਸਾਰਾ ਪਰਿਵਾਰ ਉਥੇ ਆ ਗਿਆ ਤੇ ਭਗਵਾਨ ਸਾਹਮਣੇ ਪ੍ਰਣਾਮ ਕਰਨ ਲਈ ਲੇਟ ਗਿਆ । ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਕਿਵੇਂ ਲੱਗਭਗ ਦਸ ਮਿੰਟ ਤਕ ਮਹਾਂਰਿਸ਼ੀ ਦੀ ਕ੍ਰਿਪਾ ਦ੍ਰਿਸ਼ਟੀ ਉਸ ਅਛੂਤ ਅਤੇ ਉਸਦੇ ਪਰਿਵਾਰ ਤੇ ਟਿਕੀ ਰਹੀ । ਮੈਂ ਕਈ ਅਮੀਰ ਅਤੇ ਉੱਘੇ ਵਿਅਕਤੀਆਂ ਨੂੰ ਵੇਖਿਆ ਹੈ ਜੋ ਮਹਾਂਰਿਸ਼ੀ ਦੇ ਚਰਨਾਂ ਤੇ ਢਹਿ ਪੈਂਦੇ ਸਨ ਪਰ ਜਿਨ੍ਹਾਂ ਨੂੰ ਇਹ ਕ੍ਰਿਪਾ ਦ੍ਰਿਸ਼ਟੀ ਪ੍ਰਾਪਤ ਨਹੀਂ ਸੀ ਹੁੰਦੀ ।"

ਕੇਰਲਾ ਦੇ ਸ੍ਰੀ ਨਾਰਾਇਣ ਗੁਰੂ ਜੋ ਕਿ ਇਕ ਪ੍ਰਸਿੱਧ ਸੰਤ ਅਤੇ ਸਮਾਜ ਸੁਧਾਰਕ ਸਨ, ਮਹਾਂਰਿਸ਼ੀ ਦੇ ਦਰਸ਼ਨਾਂ ਲਈ ਸੰਕੰਦਆਸ਼ਰਮ ਗਏ । ਉਨ੍ਹਾਂ ਵਿਚਕਾਰ ਕੋਈ ਗੱਲਬਾਤ ਨਹੀਂ ਹੋਈ, ਕੇਵਲ ਚੁੱਪ ਭਾਸ਼ਾ ਵਰਤੀ ਰਹੀ ਜਦੋਂ ਕਿ ਬਿਨਾਂ ਅੱਖ ਝਪਕੇ, ਮਹਾਂਰਿਸ਼ੀ ਅੱਖਾਂ ਖੋਲ੍ਹ ਕੇ ਉਥੇ ਬੈਠੇ ਰਹੇ ਤੇ ਸ਼ਰਧਾਲੂ ਮੱਥਾ ਟੇਕਦੇ ਆਉਂਦੇ ਜਾਂਦੇ ਰਹੇ । ਸ੍ਰੀ ਨਾਰਾਇਣ ਗੁਰੂ ਨੇ ਦੁਪਹਿਰ ਦਾ ਭੋਜਨ ਮਹਾਂਰਿਸ਼ੀ ਅਤੇ ਆਸ਼ਰਮ ਦੇ ਦੂਜੇ ਵਿਅਕਤੀਆਂ ਨਾਲ ਲਿਆ ਅਤੇ ਵਾਪਸ ਆਪਣੇ ਟਿਕਾਣੇ ਤੇ ਪਰਤ ਕੇ ਸੰਸਕ੍ਰਿਤ ਵਿਚ ਪੰਜ ਸਲੋਕ ਲਿਖੇ ਜੋ 'ਨਿਰਵਾਣ ਪੰਚਾਕਾਮ' ਦੇ ਨਾਂ ਨਾਲ ਜਾਣੇ ਜਾਂਦੇ ਹਨ ਤੇ ਜਿਨ੍ਹਾਂ ਵਿਚ ਜੀਵਨ ਮੁਕਤ ਦੇ ਆਨੰਦ ਨੂੰ ਬਿਆਨ ਕੀਤਾ ਗਿਆ ਹੈ । ਸ੍ਰੀ ਨਾਰਾਇਣ ਨੇ ਇਹ ਸਲੋਕ ਮਹਾਂਰਿਸ਼ੀ ਨੂੰ ਭੇਜ ਦਿਤੇ ।

ਅਲਗਾਮਾਲ ਜੋ ਕਿ ਸੈਕੰਦਆਸ਼ਰਮ ਵਿਖੇ ਦੂਜੇ ਸ਼ਰਧਾਲੂਆਂ ਦੀ ਸੇਵਾ ਕਰਨ ਵਾਲੇ ਇਕ ਸ਼ਰਧਾਲੂ ਵਜੋਂ ਰਹਿੰਦੀ ਸੀ, 19 ਮਈ, 1922 ਵਾਲੇ ਦਿਨ ਸੁਰਗਵਾਸ ਹੋ ਗਈ (ਵੈਸਾਖ ਦੀ ਬਾਹੁਲਾ ਨੌਂਈ)। ਅੰਤਮ ਘੜੀਆਂ ਵਿਚ ਸ਼ਰਧਾਲੂ ਉਸ ਦੇ ਕੋਲ ਵੇਦ ਮੰਤਰਾਂ ਦਾ ਉਚਾਰਨ ਕਰਦੇ ਤੇ ਰਾਮ ਨਾਮ ਜਪਦੇ ਰਹੇ ਜਦਕਿ ਮਹਾਂਰਿਸ਼ੀ ਮਾਤਾ ਕੋਲ, ਸੱਜਾ ਹੱਥ ਉਸ ਦੇ ਦਿਲ ਉਤੇ ਅਤੇ ਖੱਬਾ ਉਸਦੇ ਸਿਰ ਉਪਰ ਰੱਖੀ ਬੈਠੇ ਰਹੇ। ਇਹ ਮਹਿਸੂਸ ਕੀਤਾ ਗਿਆ ਕਿ ਪਵਿੱਤਰ ਮਾਤਾ ਨੇ ਮਹਾਂਸਮਾਧੀ ਦੀ ਅਵਸਥਾ ਪ੍ਰਾਪਤ ਕਰ ਲਈ ਸੀ। ਇਸ ਲਈ ਉਸ ਦੀ ਦੇਹ ਨੂੰ ਅਗਨ ਭੇਟ ਨਹੀਂ ਕੀਤਾ ਗਿਆ ਸਗੋਂ ਪਹਾੜ ਦੇ ਹੇਠਾਂ ਪਾਲੀਤੀਰਥਮ ਦੇ ਸਥਾਨ ਤੇ ਭੂਮੀ-ਗ੍ਰਸਤ ਕਰ ਦਿਤਾ ਗਿਆ ਤੇ ਬਨਾਰਸ ਤੋਂ ਇਕ 'ਲਿੰਗਮ' ਲਿਆ ਕੇ ਉਥੇ ਸਥਾਪਤ ਕਰ ਦਿਤਾ ਗਿਆ। ਇਸ ਦੇ ਦੁਆਲੇ ਮੰਦਰ ਬਣਨ ਲੱਗ ਪਿਆ ਜੋ 1948 ਵਿਚ ਮੁਕੰਮਲ ਹੋਇਆ ਅਤੇ ਪੁਰਾਤਨ ਹਿੰਦੂ ਰੀਤੀ ਅਨੁਸਾਰ ਉਥੇ ਹਰ ਰੋਜ਼ ਮਾਤਰੂਭੂਤੇਸ਼ਵਰ (ਮਾਂ ਦੇ ਰੂਪ ਵਿਚ ਰੱਬੀ) ਦੀ ਰੋਜ਼ ਪੂਜਾ ਹੁੰਦੀ ਹੈ। ਮਾਂਵਾਂ ਹਰ ਥਾਂ ਮਨੁੱਖਤਾ ਤੋਂ ਪੂਰਾ ਪੂਰਾ ਸਤਿਕਾਰ ਪ੍ਰਾਪਤ ਕਰਦੀਆਂ ਹਨ ਤੇ ਇਸ ਦੀਆਂ ਅਧਿਕਾਰੀ ਵੀ ਹੁੰਦੀਆਂ ਹਨ। ਇਸ ਲਈ ਇਹ ਬੜੀ ਢੁਕਵੀਂ ਗੱਲ ਹੀ ਸੀ ਕਿ ਆਪਣੇ ਪੂਰਵਜ਼ਾਂ ਦੇ ਧਰਮ ਨਾਲ ਮਹਾਂਰਿਸ਼ੀ ਦਾ ਸੰਬੰਧ ਇਕ ਅਜਿਹੇ ਮੰਦਰ ਰਾਹੀਂ ਬਣਿਆ ਜੋ ਮਾਤਾ ਦੇ ਸਤਿਕਾਰ ਵਿਚ ਪੁਰਾਤਨ ਢੰਗ ਨਾਲ ਬਣਾਇਆ ਗਿਆ ਅਤੇ ਚਲਾਇਆ ਜਾ ਰਿਹਾ ਹੈ।

ਆਪਣੇ ਅਮੀਰ ਵਿਰਸੇ ਅਤੇ ਨਿਰਧਾਰਤ ਰਸਮਾਂ ਵਾਲੇ ਮੰਦਰ ਵਿਚ ਜਾ ਕੇ ਸ਼ਰਧਾਲੂ ਪਿਤਾ ਅਤੇ ਮਾਤਾ ਦੀ 'ਏਕਤਾ' ਦਾ ਅਨੁਭਵ ਕਰਦੇ ਹਨ। ਸ਼ਕਤੀ ਮਾਂ ਨਾਲ ਦੋਹਾਂ ਦੀ ਇਕਸੁਰਤੀ ਰਾਹੀਂ ਉਹ ਮਾਤਰੂਭੂਤੇਸ਼ਵਰ ਦੇ ਪਰਛਾਵੇਂ ਵਿਚੋਂ ਮਹਾਂਰਿਸ਼ੀ ਦਾ ਮਾਂ-ਸਮਾਨ ਪਿਆਰ ਵੀ ਮਹਿਸੂਸ ਕਰ ਸਕਦੇ ਹਨ। ਮਹਾਂਰਿਸ਼ੀ ਦੀ ਸਮਾਧੀ ਤੇ 1967-70 ਵਿਚ ਉਸਾਰਿਆ ਗਿਆ ਪੂਜਾ ਭਵਨ, ਆਪਣੇ ਖੁੱਲ੍ਹੇ, ਹਵਾਦਾਰ ਤੇ ਸਾਦਗੀ ਭਰਪੂਰ ਵਾਤਾਵਰਣ ਸਦਕਾ ਮੰਦਰ ਦੀ ਅਮੀਰੀ ਅਤੇ ਰਵਾਇਤੀ ਬਣਤਰ ਨਾਲੋਂ ਵੱਖਰਾ ਜਿਹਾ ਲਗਦਾ ਹੈ। ਅਤੇ ਇਹ ਦੋਵੇਂ ਰੱਲ ਕੇ ਧਾਰਮਕ ਅਨੁਭਵ ਦੇ ਦੋ ਸਾਧਨਾਂ ਦੀ ਵਿਆਖਿਆ ਕਰਦੇ ਹਨ—ਇਕ ਭਗਤੀ ਦਾ ਜੋ ਕਿ ਬੀਤੇ ਦਾ ਵਿਰਸਾ ਹੈ ਅਤੇ ਜਿਸ ਦੀ ਮਾਂ ਰਾਹੀਂ ਸ਼ਰਧਾ ਨਾਲ ਪੂਜਾ ਕੀਤੀ ਜਾਂਦੀ ਹੈ ਤੇ ਦੂਜਾ, ਗਿਆਨ ਦਾ ਜੋ ਕਿ ਭਵਿੱਖ ਦੀ ਰੋਸ਼ਨੀ ਹੈ ਅਤੇ ਜਿਸ ਦਾ ਅਜੇ ਕੋਈ ਬਾਹਰੀ ਰੂਪ ਨਹੀਂ ਅਤੇ ਜਿਸ ਦਾ ਨਿਰੂਪਣ ਪੁੱਤਰ ਨੇ ਕੀਤਾ ਹੈ।

## 6. ਰਮਨ ਆਸ਼ਰਮ ਅਤੇ ਉਸ ਦਾ ਸਹਿਜ ਵਿਕਾਸ

ਮਈ 1922 ਵਿਚ ਮਾਤਾ ਜੀ ਸੰਕੰਦਆਸ਼ਰਮ ਵਿਚ ਸੁਰਗਵਾਸ ਹੋ ਗਏ। ਮਹਾਂਰਿਸ਼ੀ 1916 ਤੋਂ ਇਥੇ ਹੀ ਰਹਿ ਰਹੇ ਸਨ। ਅਰੁਨਾਚਲ ਦੀ ਪੱਛਮੀ ਢਲਾਨ ਤੇ ਇਕ ਸ਼ਰਧਾਲੂ ਵਲੋਂ ਦਾਨ ਵਿਚ ਦਿਤੇ ਧਰਤੀ ਦੇ ਇਕ ਟੁਕੜੇ ਵਿਚ ਮਾਤਾ ਜੀ ਦੇ ਸਰੀਰ ਨੂੰ ਭੂਮੀ-ਗ੍ਰਸਤ ਕਰਨ ਨਾਲ ਜਿਵੇਂ ਇਕ ਬੀਜ ਬੀਜਿਆ ਗਿਆ ਹੋਵੇ ਤੇ ਇਕ ਨਵੇਂ ਪਰਿਵਾਰ ਦਾ ਜਨਮ ਹੋ ਗਿਆ ਹੋਵੇ। ਆਉਂਦੇ ਮਹੀਨਿਆਂ ਵਿਚ ਮਹਾਂਰਿਸ਼ੀ ਉਸ ਸਮਾਧੀ ਤੇ ਵਾਰ ਵਾਰ ਜਾਂਦੇ ਰਹੇ। ਫਿਰ ਦਸੰਬਰ 1922 ਵਿਚ ਅਜਿਹੀ ਇਕ ਫੇਰੀ ਮਗਰੋਂ ਉਨ੍ਹਾਂ ਵਾਪਸ ਸੰਕੰਦਆਸ਼ਰਮ ਜਾਣ ਦਾ ਫ਼ੈਸਲਾ ਤਿਆਗ ਦਿਤਾ ਅਤੇ ਪਹਾੜ ਦੀ ਢਲਾਨ ਤੇ ਬਣੀ ਉਸ ਸਮਾਧੀ ਕੋਲ ਹੀ ਰਹਿ ਪਏ। ਇਸ ਤਰ੍ਹਾਂ ਇਹ ਅਸਥਾਨ ਉਨ੍ਹਾਂ ਦਾ ਪੱਕਾ ਟਿਕਾਣਾ ਬਣ ਗਿਆ ਜੋ ਹੁਣ ਸ੍ਰੀ ਰਮਨਆਸ਼ਰਮ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਇਸ ਤਰ੍ਹਾਂ ਆਸ਼ਰਮ ਜੋ ਕਿ ਗ਼ੈਰ-ਰਸਮੀ ਤੌਰ ਤੇ ਇਕ ਕੱਖਾਂ ਕਾਨਿਆਂ ਦੀ ਝੁੱਗੀ ਤੋਂ ਸ਼ੁਰੂ ਹੋਇਆ, ਹੁਣ ਵਿਕਾਸ ਕਰਦਾ ਹੋਇਆ ਕਈ ਪੱਕੇ ਭਵਨਾਂ ਦੇ ਸਮੂਹ ਦਾ ਰੂਪ ਧਾਰਨ ਕਰ ਗਿਆ ਹੈ ਤੇ ਕਈ ਸਾਧਕਾਂ ਦੇ ਕਥਨ ਅਨੁਸਾਰ, ਇਨ੍ਹਾਂ ਵਿਚੋਂ ਸਭ ਤੋਂ ਮਹੱਤਵਪੂਰਨ ਭਵਨ ਪੁਰਾਣਾ ਹਾਲ ਹੈ ਜਿਥੇ ਮਹਾਂਰਿਸ਼ੀ 20 ਸਾਲ ਤੋਂ ਵੱਧ ਸਮੇਂ ਤਕ ਆਪਣੀ ਗੱਦੀ ਤੇ ਸਾਰਾ ਸਾਰਾ ਦਿਨ ਬੈਠੇ ਰਹਿੰਦੇ ਰਹੇ ਤੇ ਜਿਥੋਂ ਦੀ ਹਰਾਰਤ ਭਰੀ ਸ਼ਾਂਤੀ ਆਉਣ ਵਾਲੇ ਦੇ ਦਿਲ ਨਾਲ 'ਇਸ ਸ਼ਕਤੀ ਅਤੇ ਸੁਨਿਸਚਤਤਾ ਨਾਲ ਗੱਲ ਕਰਦੀ ਹੈ ਕਿ 'ਸ਼ਬਦਾਂ ਰਾਹੀਂ ਇਸ ਦਾ ਬਿਆਨ ਨਹੀਂ ਕੀਤਾ ਜਾ ਸਕਦਾ।'

ਮਹਾਂਰਿਸ਼ੀ ਦੇ ਜੀਊਂਦੇ ਜੀਅ ਜਿਹੜੀਆਂ ਹੋਰ ਇਮਾਰਤਾਂ ਉਥੇ ਬਣ ਗਈਆਂ

ਸਨ, ਉਨ੍ਹਾਂ ਵਿਚੋਂ ਇਕ ਰਸੋਈ ਘਰ, ਲੰਗਰ ਘਰ, ਗਊਸ਼ਾਲਾ ਅਤੇ ਮਾਤਾ ਜੀ ਦੀ ਸਮਾਧੀ ਉਪਰ ਬਣਿਆ ਸੁੰਦਰ ਮੰਦਰ ਸੀ। ਮਹਾਂਰਿਸ਼ੀ ਦਾ ਛੋਟਾ ਭਾਈ ਸਵਾਮੀ ਨਿਰੰਜਨਾਨੰਦ, ਜੋ ਕਿ ਚਿੰਨਾਸਵਾਮੀ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਸੀ, ਮੁੱਖ ਤੌਰ ਤੇ ਆਸ਼ਰਮ ਦੀ ਉਸਾਰੀ ਅਤੇ ਇਸ ਦੀਆਂ ਗਤੀ-ਵਿਧੀਆਂ ਦਾ ਸੰਚਾਲਨ ਕਰਨ ਲਈ ਜ਼ਿਮੇਵਾਰ ਸੀ। ਇਹ ਕੰਮ ਏਨੀ ਚੁਸਤੀ ਨਾਲ ਸ਼ੁਰੂ ਕੀਤਾ ਗਿਆ ਕਿ ਹੁਣ ਤਕ ਵੀ, ਬਿਨਾ ਕਿਸੇ ਰੁਕਾਵਟ ਦੇ ਠੀਕ ਢੰਗ ਨਾਲ ਚਲ ਰਿਹਾ ਹੈ। 1953 ਵਿਚ ਚਿੰਨਾਸਵਾਮੀ ਦੀ ਮੌਤ ਮਗਰੋਂ, ਆਸ਼ਰਮ ਦੀਆਂ ਇਮਾਰਤਾਂ ਵਿਚ ਮੁੱਖ ਵਾਧਾ ਮਹਾਂਰਿਸ਼ੀ ਦੀ ਸਮਾਧੀ (1967) ਉਪਰ ਇਕ ਸੁੰਦਰ ਅਤੇ ਉਸ ਨਾਲ ਲਗਦਾ ਇਕ ਵਿਸ਼ਾਲ, ਰੌਸ਼ਨ, ਹਵਾਦਾਰ ਪੂਜਾ ਹਾਲ ਹੈ ਜੋ ਕਿ 1970 ਵਿਚ ਸੰਪੂਰਨ ਹੋਇਆ।

ਮਹਾਂਰਿਸ਼ੀ ਅਤੇ ਪਹਾੜ ਵਿਚਕਾਰ ਲੰਮੇ ਅਤੇ ਨੇੜੇ ਦੇ ਸੰਬੰਧ ਨੇ (ਆਸ਼ਰਮ ਵਿਚ ਉਹ ਲਗਾਤਾਰ 28 ਸਾਲ ਰਹੇ ਜਦਕਿ ਪਹਿਲਾਂ 26 ਸਾਲ ਵੀ ਉਹ ਪਹਾੜ ਉਤੇ ਦੂਜੀਆਂ ਥਾਵਾਂ ਤੇ ਜਾਂ ਨੇੜੇ ਤੇੜੇ ਹੀ ਰਹੇ) ਮਹਾਂਰਿਸ਼ੀ ਦੇ ਮੁੱਖ ਸੰਦੇਸ਼ (ਅਦਵੈਤ) ਅਤੇ ਪੁਰਾਤਨ ਰਹੁ ਰੀਤੀ ਵਿਚਕਾਰ ਇਕ ਕੜੀ ਕਾਇਮ ਕਰ ਦਿਤੀ ਹੈ।

ਜਦ ਮਹਾਂਰਿਸ਼ੀ ਇਕ ਵਾਰ ਪਹਾੜ ਦੀ ਪੱਛਮੀ ਢਲਾਨ ਤੇ ਬਣੇ ਆਸ਼ਰਮ ਵਿਚ ਆ ਟਿਕੇ ਤਾਂ ਉਹਨਾਂ ਸਪੱਸ਼ਟ ਕਰ ਦਿਤਾ ਕਿ ਉਹਨਾਂ ਦੇ ਜੀਵਨ ਦਾ ਮੁੱਖ ਕਾਰਜ ਹੁਣ ਦਰਸ਼ਨ ਦੇਣਾ ਅਤੇ ਚੁੱਪ ਰਹਿ ਕੇ ਜਾਂ ਛੋਟੀ ਜਿਹੀ ਗੱਲ ਕਥ ਰਾਹੀਂ ਅਰੁਨਾਚਲ ਪਹਾੜ ਦਾ ਮੁਕਤੀ ਪ੍ਰਾਪਤ ਕਰਨ ਦਾ ਸੰਦੇਸ਼ ਲੋਕਾਂ ਤਕ ਪਹੁੰਚਾਣਾ ਹੀ ਹੈ। ਦੂਰ-ਦੂਰ ਤੋਂ ਧਾਰਮਕ ਵਿਕਾਸ ਦੇ ਵੱਖ ਵੱਖ ਪੜਾਵਾਂ ਵਿਚੋਂ ਲੰਘ ਰਹੇ ਅਣਗਿਣਤ ਲੋਕ ਉਨ੍ਹਾਂ ਕੋਲ ਆਉਂਦੇ ਤੇ ਉਨ੍ਹਾਂ ਦੀ ਹਜ਼ੂਰੀ ਵਿਚ ਬੈਠ ਕੇ ਸ਼ਾਂਤੀ, ਮਨ ਦੀ ਪਕਿਆਈ ਅਤੇ ਸਪਸ਼ਟਤਾ ਦਾ ਅਨੰਦ ਮਾਣਦੇ। ਉਨ੍ਹਾਂ ਦੇ ਦਰਸ਼ਨ, ਹਰ ਇਕ ਨੂੰ ਹਰ ਸਮੇਂ ਮਿਲਣ ਲਈ ਉਨ੍ਹਾਂ ਦਾ ਤਿਆਰ ਹੋਣਾ, ਹਰ ਇਕ ਦੀ ਸੁਣਨਾ ਤੇ ਕਦੀ ਕਦੀ ਟਿਕ ਨਜ਼ਰ ਸੁੱਟ ਕੇ, ਮੁਸਕਰਾ ਕੇ, ਇਸ਼ਾਰਾ ਕਰਕੇ ਜਗਿਆਸੂ ਦੇ ਪ੍ਰਸ਼ਨ ਦਾ ਉੱਤਰ ਦੇਣਾ ਹੀ ਉਨ੍ਹਾਂ ਦੀ ਸਭ ਤੋਂ ਵੱਡੀ ਕ੍ਰਿਪਾ ਸੀ। ਅਤੇ ਉਹ ਹਰ ਵਿਅਕਤੀ ਨੂੰ ਹਰ ਸਮੇਂ ਮਿਲਣ ਲਈ ਤਿਆਰ ਰਹਿੰਦੇ। ਦਰਅਸਲ ਉਨ੍ਹਾਂ ਸੰਕੰਦਆਸ਼ਰਮ ਨੂੰ ਛੱਡ ਕੇ ਪਹਾੜ ਦੇ ਹੇਠਾਂ ਨਵੇਂ ਆਸ਼ਰਮ ਵਿਚ ਰਹਿਣ ਦਾ ਫ਼ੈਸਲਾ ਵੀ ਮੁੱਖ ਤੌਰ ਤੇ ਇਸ ਲਈ ਕੀਤਾ ਲਗਦਾ ਹੈ ਕਿ ਬੰਗਲੌਰ ਜਾਣ ਵਾਲੀ ਸੜਕ ਤੇ ਸਥਿਤ ਹੋਣ ਕਰਕੇ, ਲੋਕ ਇਥੇ ਆਸਾਨੀ ਨਾਲ ਆ ਜਾ ਸਕਦੇ ਸਨ।

ਪਹਿਲੇ ਦਿਨਾਂ ਵਿਚ ਉਹ ਪਹਾੜ ਦੀ ਪਰਕਰਮਾ ਅਕਸਰ ਕਰਿਆ ਕਰਦੇ ਸਨ। ਉਹ ਆਪਣੇ ਸ਼ਰਧਾਲੂਆਂ ਨੂੰ ਵੀ ਕਿਹਾ ਕਰਦੇ ਸਨ ਕਿ ਉਹ ਵੀ ਪਹਾੜ ਦੀ ਪਰਕਰਮਾ ਕਰਨ ਕਿਉਂਕਿ ਇਸ ਨਾਲ ਮਨ ਵਿਚ ਖੇੜਾ ਤੇ ਅਨੰਦ ਉਪਜਦਾ ਹੈ ਤੇ ਇਸ ਤਰ੍ਹਾਂ

ਪੰਜ-ਮੂੰਹੇ ਵੱਡੇ ਪਹਾੜ ਨੂੰ ਵੱਖ ਵੱਖ ਸਮਿਆਂ ਤੇ ਵੱਖ ਵੱਖ ਥਾਵਾਂ ਤੋਂ ਵੀ ਵੇਖਿਆ ਜਾ ਸਕਦਾ ਹੈ। ਮਹਾਂਰਿਸ਼ੀ ਦੇ ਕਥਨ ਅਨੁਸਾਰ, ਅਸਲ ਪਰਕਰਮਾ ਆਪਣੇ ਆਪੇ ਦੀ ਆਪਣੇ ਆਪੇ ਦੁਆਰਾ ਹੀ ਪਰਕਰਮਾ ਹੈ ਜਿਸ ਤੋਂ ਇਹ ਸੱਚ ਤੀਬਰ ਰੂਪ ਵਿਚ ਗ੍ਰਹਿਣ ਹੁੰਦਾ ਹੈ ਕਿ 'ਸਾਡੇ ਅੰਦਰ ਲੱਖਾਂ ਲੋਕ ਘੁੰਮ ਰਹੇ ਹਨ।'

1926 ਵਿਚ ਉਨ੍ਹਾਂ ਰਸੋਈ ਵਿਚ ਵੀ ਕੰਮ ਕਰਨਾ ਬੰਦ ਕਰ ਦਿਤਾ, ਕਿਉਂਕਿ ਹੁਣ ਉਹ ਹਾਲ ਵਿਚੋਂ ਗ਼ੈਰ-ਹਾਜ਼ਰ ਰਹਿਣਾ ਪਸੰਦ ਨਹੀਂ ਸਨ ਕਰਦੇ। ਨਹਾਉਣ ਤੇ ਖਾਣ ਪੀਣ ਅਤੇ ਸਵੇਰੇ, ਸ਼ਾਮ ਦੀ ਸੈਰ ਆਰਾਮ ਦਾ ਕਾਰਜ-ਕਰਮ ਸਭ ਨੂੰ ਚੰਗੀ ਤਰ੍ਹਾਂ ਪਤਾ ਸੀ ਤੇ ਇਸਦੀ ਪਾਬੰਦੀ ਨਾਲ ਅਮਲ ਕੀਤਾ ਜਾਂਦਾ ਸੀ। ਆਸ਼ਰਮ ਅਤੇ ਸਵਾਮੀ ਬਾਰੇ ਹਰ ਚੀਜ਼ ਸਾਫ਼ ਅਤੇ ਪਹਿਲਾਂ ਤੋਂ ਤਹਿ ਸ਼ੁਦਾ ਸੀ। ਜਦੋਂ ਉਨ੍ਹਾਂ ਨੂੰ ਕਿਹਾ ਗਿਆ ਕਿ ਉਹ ਭਾਰਤ ਦੇ ਦੂਜੇ ਤੀਰਥ ਅਸਥਾਨਾਂ ਦੀ ਵੀ ਯਾਤਰਾ ਕਰਨ ਤਾਂਕਿ ਹੋਰ ਲੋਕ ਵੀ ਉਨ੍ਹਾਂ ਦੇ ਦਰਸ਼ਨ ਕਰ ਸਕਣ ਤਾਂ ਉਹਨਾਂ ਨੇ ਇਸ ਤਜ਼ਵੀਜ਼ ਨੂੰ ਹੱਸ ਕੇ ਟਾਲ ਦਿਤਾ ਤੇ ਕਿਹਾ, "ਜੇ ਮੈਂ ਚਲਾ ਵੀ ਜਾਵਾਂ ਤਾਂ ਉਹ ਇਕ ਧੋਤੀ ਵਿਚ ਲਿਪਟੇ ਫ਼ਕੀਰ ਵਲ ਧਿਆਨ ਵੀ ਕਿਵੇਂ ਦੇਣਗੇ ? ਜਾਂ ਫਿਰ ਮੈਂ ਮੱਥੇ ਤੇ ਲਿਖ ਕੇ ਲਾ ਲਵਾਂ ਜਾਂ ਗਲੇ ਵਿਚ ਤਖ਼ਤੀ ਲਟਕਾ ਲਵਾਂ ਜਿਸ ਉਤੇ ਲਿਖਿਆ ਹੋਵੇ, "ਇਹ ਮਹਾਂਰਿਸ਼ੀ ਜੀ ਜਾ ਰਹੇ ਜੇ," ਕੀ ਮੈਂ ਆਪਣੇ ਨਾਲ ਵੱਡਾ ਅਮਲਾ ਫੈਲਾ ਲੈ ਜਾਵਾਂ ਜਿਹੜਾ ਹੋਕਾ ਦੇਂਦਾ ਰਹੇ ਕਿ ਇਹ ਮਹਾਨ ਰਮਨ ਮਹਾਂਰਿਸ਼ੀ ਜਾ ਰਹੇ ਨੇ...।

ਅੰਤਮ ਬੀਮਾਰੀ ਤੋਂ ਮੌਤ ਦੇ ਸਮੇਂ ਤੀਕ, ਮਹਾਂਰਿਸ਼ੀ ਜ਼ੋਰ ਦੇ ਕੇ ਕਹਿੰਦੇ ਰਹੇ ਕਿ ਜੋ ਕੋਈ ਵੀ ਉਥੇ ਆਏ, ਉਸਨੂੰ ਉਨ੍ਹਾਂ ਦੇ ਦਰਸ਼ਨ ਕਰਨ ਦਿਤੇ ਜਾਣ। ਜਿਹੜੇ ਗੁਣ ਉਨ੍ਹਾਂ ਨੂੰ ਲੋਕਾਂ ਵਿਚ ਹਰਮਨ ਪਿਆਰਾ ਬਣਾਉਂਦੇ ਸਨ, ਉਨ੍ਹਾਂ ਵਿਚੋਂ ਸਭ ਤੋਂ ਖਿੱਚ-ਭਰਪੂਰ ਗੁਣ ਉਨ੍ਹਾਂ ਦੀ 'ਸੁਲੱਭਤਾ' ਸੀ—ਉਹ ਏਨੀ ਆਸਾਨੀ ਨਾਲ ਮਿਲ ਸਕਦੇ ਸਨ, ਏਨੇ ਨਿਗਰ ਤੇ ਏਨੇ ਹੰਕਾਰ ਰਹਿਤ ਸਨ। ਉਨ੍ਹਾਂ ਦਾ ਦੂਜਾ ਗੁਣ ਸੀ ਉਨ੍ਹਾਂ ਦੀ ਸਹਿਜ ਅਵੱਸਥਾ ਦਾ ਅਰਥਾਤ ਹਰ ਇਕ ਨਾਲ ਸਾਧਾਰਣ ਵਿਉਹਾਰ ਦਾ ਤੇ ਉਹ ਹਮੇਸ਼ਾਂ ਹਰ ਇਕ ਨਾਲ, ਹਰ ਸਮੇਂ ਬਰਾਬਰੀ ਦਾ ਸਲੂਕ ਕਰਨ ਤੇ ਜ਼ੋਰ ਦੇਂਦੇ। ਉਨ੍ਹਾਂ ਦਾ ਜੀਵਨ ਢੰਗ ਬੜਾ ਸਾਦਾ ਤੇ ਮਨੁੱਖੀ ਸੀ ਤੇ ਏਨੇ ਉਚੇਚ ਰਹਿਤ ਢੰਗ ਨਾਲ ਮਿਲਦੇ ਕਿ ਦਰਸ਼ਨਾਂ ਲਈ ਆਉਣ ਵਾਲਾ ਝੱਟ ਆਪਣੇ ਆਪ ਨੂੰ ਉਨ੍ਹਾਂ ਦੇ ਨੇੜੇ ਹੋਇਆ ਸਮਝ ਲੈਂਦਾ। ਉਹ ਇਹ ਦਾਅਵਾ ਨਹੀਂ ਸਨ ਕਰਦੇ ਕਿ ਉਹ ਵਿਸ਼ੇਸ਼ ਸ਼ਕਤੀਆਂ ਦੇ ਮਾਲਕ ਹਨ ਜਾਂ ਕੋਈ ਵਿਸ਼ੇਸ਼ ਵਿਅਕਤੀ ਹਨ। ਉਹ ਲੋਕਾਂ ਦਾ ਸਤਿਕਾਰ ਪ੍ਰਾਪਤ ਕਰਨ ਲਈ ਗਿਟਕ ਨੂੰ ਹੱਥ ਵਿਚ ਫੜ ਕੇ ਪਲਾਂ ਵਿਚ ਉਸਨੂੰ ਵੱਡਾ ਦਰਖ਼ਤ ਬਣਾ ਕੇ ਤੇ ਉਸਨੂੰ ਫੱਲ ਲਾ ਕੇ ਵਿਖਾਉਣ ਦੇ ਜਾਦੂਮਈ ਚਮਤਕਾਰ ਨਹੀਂ ਸਨ ਕਰਦੇ ਸਗੋਂ ਉਨ੍ਹਾਂ ਦਾ ਢੰਗ ਕੁਦਰਤੀ ਰੂਪ ਦਾ ਸੀ ਜਿਸ

ਵਿਚ ਗਿਟਕ ਨੇ ਪੂਰਾ ਸਮਾਂ ਲੈ ਕੇ ਹੀ ਦਰੱਖਤ ਬਣਦਾ ਹੈ ਤੇ ਸਮਾਂ ਆਉਣ ਤੇ ਹੀ ਫਲ ਦੇਣਾ ਹੈ। ਉਨ੍ਹਾਂ ਦਾ ਰੋਜ਼ਾਨਾ ਜੀਵਨ ਏਨਾ ਸਾਦਾ ਤੇ ਰਹਿਣ ਸਹਿਣ ਏਨਾ ਸਾਧਾਰਣ ਸੀ ਇਕ ਦਰਸ਼ਕ ਨੇ ਇਕ ਵਾਰ ਦੇਵਰਾਜ ਮੁਦਲੀਆਰ ਨੂੰ ਪੁੱਛ ਹੀ ਲਿਆ, "ਤੁਹਾਡੇ ਇਸ ਭਗਵਾਨ ਵਿਚ ਕਿਹੜੀ ਗੱਲ ਹੈ ਜਿਸ ਕਰਕੇ ਤੁਸੀਂ ਇਸਨੂੰ ਰੱਬ ਨੂੰ ਪਹੁੰਚੀ ਹੋਈ ਆਤਮਾ ਸਮਝਦੇ ਹੋ ? ਉਹ ਸਾਡੇ ਸਾਰਿਆਂ ਦੀ ਤਰ੍ਹਾਂ ਹੀ ਖਾਂਦਾ, ਪੀਂਦਾ, ਸੌਂਦਾ ਤੇ ਹੋਰ ਸਭ ਕੁਝ ਕਰਦਾ ਹੈ।" ਮੁਦਲੀਆਰ ਨੇ ਦੱਸਿਆ ਕਿ ਜੀਵਨਮੁਕਤਾ ਨੂੰ ਪਰਖਣ ਲਈ ਕੋਈ ਬਾਹਰੀ ਨਿਸ਼ਾਨੀਆਂ ਵੇਖਣ ਦੀ ਲੋੜ ਨਹੀਂ ਹੁੰਦੀ ਸਗੋਂ ਇਕ ਗਿਆਨੀ ਨੂੰ ਜਾਣਨ ਲਈ ਆਪ ਵੀ ਗਿਆਨੀ ਬਣਨਾ ਪੈਂਦਾ ਹੈ। ਅਜਿਹੇ ਮੌਕੇ ਵੀ ਆਉਂਦੇ ਸਨ ਜਦੋਂ ਮਹਾਂਰਿਸ਼ੀ ਨੂੰ ਆਮ ਕੰਮ ਕਾਜ ਕਰਦਾ ਵੇਖ ਕੇ, ਨਵੇਂ ਦਰਸ਼ਕ ਇਹੀ ਸਮਝ ਲੈਂਦੇ ਕਿ ਇਹ ਕੋਈ ਇੱਟਾਂ ਢੋਣ ਵਾਲਾ ਮਜ਼ਦੂਰ ਜਾਂ ਰਸੋਈਆ ਹੈ ਤੇ ਉਨ੍ਹਾਂ ਤੋਂ ਪੁੱਛਦੇ ਕਿ ਵਿਖਿਆਤ ਸਵਾਮੀ ਜੀ ਕਿਥੇ ਮਿਲ ਸਕਦੇ ਹਨ ? ਉਨ੍ਹਾਂ ਦੀ ਸਾਧਾਰਣਤਾ ਦਾ ਇਕ ਛੋਟਾ ਪਰ ਮਹੱਤਵਪੂਰਨ ਇਸ਼ਾਰਾ ਉਨ੍ਹਾਂ ਵਲ ਆਪਣੇ ਲਈ 'ਮੈਂ' ਸ਼ਬਦ ਵਰਤਣ ਤੋਂ ਮਿਲਦਾ ਹੈ, ਸਿਵਾਏ 1896 ਵਿਚ ਜਦੋਂ ਉਨ੍ਹਾਂ ਨੇ ਵਿਦਾ ਹੋਣ ਸਮੇਂ 'ਇਹ' ਸ਼ਬਦ ਆਪਣੇ ਲਈ ਵਰਤਿਆ ਸੀ ਜਦਕਿ ਬਹੁਤੇ ਮਹਾਤਮਾ ਇਸ ਸ਼ਬਦ ਦਾ ਪ੍ਰਯੋਗ ਹੀ ਕਰਦੇ ਹਨ। ਜਾਨਵਰ ਤੇ ਬੱਚੇ ਉਨ੍ਹਾਂ ਨੂੰ ਆਪਣੇ ਵਰਗਾ ਹੀ ਸਮਝਦੇ ਕੁਦਰਤ ਦਾ ਇਕ ਜੀਵ ਮੰਨ ਲੈਂਦੇ ਸਨ। ਪਰ ਮਨੁੱਖੀ ਪਰੰਪਰਾ ਨੇ ਉਨ੍ਹਾਂ ਨੂੰ ਆਪਣੇ ਤੋਂ ਵੱਖ ਸਗੋਂ ਉਪਰ ਕਰ ਦਿਤਾ ਜਦੋਂ ਉਨ੍ਹਾਂ ਨੂੰ 'ਭਗਵਾਨ' ਕਿਹਾ ਜਾਣ ਲੱਗ ਪਿਆ।

ਉਨ੍ਹਾਂ ਨੇ ਆਸ਼ਰਮ-ਵਾਸੀਆਂ ਨੂੰ ਬੋਲ ਕੇ ਨਹੀਂ ਸਗੋਂ ਅਮਲੀ ਤੌਰ ਤੇ ਸਾਦਾ ਜੀਵਨ ਬਤੀਤ ਕਰਨ, ਘਟ ਖ਼ਰਚ ਕਰਨ, ਫਜ਼ੂਲ ਖਰਚੀ ਰੋਕਣ ਆਦਿ ਦੇ ਗੁਣ ਸਿਖਾਏ। ਜਿਨ੍ਹਾਂ ਲਿਫ਼ਾਫਿਆਂ ਵਿਚ ਚਿੱਠੀਆਂ ਉਨ੍ਹਾਂ ਨੂੰ ਆਉਂਦੀਆਂ, ਉਨ੍ਹਾਂ ਨੂੰ ਲਿਖਣ ਅਤੇ ਹੋਰ ਕੰਮਾਂ ਲਈ ਸੰਭਾਲ ਕੇ ਰੱਖ ਲੈਂਦੇ। ਉਹ ਨਾਰੀਅਲ ਦੇ ਖੋਪਿਆਂ ਦੀਆਂ ਪਿਆਲੀਆਂ ਤੇ ਚਮਚੇ ਬਣਾ ਕੇ ਰੱਖ ਲੈਂਦੇ, ਉਨ੍ਹਾਂ ਨੂੰ ਚੰਗੀ ਤਰ੍ਹਾਂ ਚਮਕਾਂਦੇ ਤੇ ਫਿਰ ਸਮਝਾਂਦੇ ਕਿ ਉਨ੍ਹਾਂ ਨੂੰ ਧਿਆਨ ਨਾਲ ਵਰਤਿਆ ਜਾਵੇ, "ਇਹ ਸਾਡੇ ਚਾਂਦੀ ਦੇ ਪਿਆਲੇ ਤੇ ਸੋਨੇ ਦੇ ਚਮਚੇ ਹਨ। ਸੰਤਰੇ ਦੇ ਛਿਲਕੇ ਬਚਾ ਕੇ ਅਚਾਰ ਲਈ ਰੱਖ ਲਏ ਜਾਂਦੇ ਤੇ ਗੁਲਾਬ ਦੀਆਂ ਸੁੱਕੀਆਂ ਪੱਤੀਆਂ ਪਾਇਸ (ਖੀਰ) ਨੂੰ ਖੁਸ਼ਬੂਦਾਰ ਬਣਾਉਣ ਲਈ ਰੱਖ ਲਈਆਂ ਜਾਂਦੀਆਂ ! ਉਹ ਬੜੇ ਧਿਆਨ ਨਾਲ ਖਰੜੇ ਅਤੇ ਪਰੂਫ਼ ਠੀਕ ਕਰਦੇ, ਸਾਫ਼ ਲਿਖਾਈ ਵਿਚ ਕਵਿਤਾਵਾਂ ਦੀ ਨਕਲ ਕਰਦੇ, ਕਿਤਾਬਾਂ ਦੀਆਂ ਜ਼ਿਲਦਾਂ ਇਕ ਮਾਹਰ ਵਿਅਕਤੀ ਵਾਂਗ ਬੰਨ੍ਹਦੇ, ਸਬਜ਼ੀਆਂ ਕਟਦੇ, ਪੱਤਿਆਂ ਦੇ ਡੂਨੇ ਬਨਾਉਂਦੇ, ਰਸੋਈ ਦੇ ਕੰਮਾਂ ਵਿਚ ਹੱਥ ਵਟਾਉਂਦੇ ਤੇ ਇਸ ਤਰ੍ਹਾਂ ਕਿਰਤ ਦੀ ਮਹਾਨਤਾ, ਸਾਦਗੀ ਦੀ ਸੁੰਦਰਤਾ ਨੂੰ ਅਮਲਾਂ ਰਾਹੀਂ ਚੰਗਾ ਦੱਸਦੇ।

ਵੈਲੂਰ ਕਾਲਜ ਦੇ ਤੇਲਗੂ ਅਧਿਆਪਕ, ਮਿ: ਰੰਗਾਚਾਰੀ 1935 ਦੀ ਇਕ

ਘਟਨਾ ਸੁਣਾਉਂਦੇ ਹਨ । ਉਨ੍ਹਾਂ ਨੇ ਮਹਾਂਰਿਸ਼ੀ ਨੂੰ 'ਨਿਸ਼ਕਾਮ ਕਰਮ ਦੇ ਅਰਥ ਪੁਛੇ । ਕੋਈ ਉੱਤਰ ਨਾ ਮਿਲਿਆ । ਕੁਝ ਸਮਾਂ ਮਗਰੋਂ, ਮਹਾਂਰਿਸ਼ੀ ਕੁਝ ਸ਼ਰਧਾਲੂਆਂ ਨੂੰ ਨਾਲ ਲੈ ਕੇ ਪਹਾੜ ਦੇ ਉਪਰ ਗਏ । ਉਦੋ ਰਸਤੇ ਵਿਚ ਇਕ ਮੋਟੀ, ਕੰਡਿਆਲੀ ਟਾਹਣੀ ਪਈ ਸੀ ਜੋ ਮਹਾਂਰਿਸ਼ੀ ਨੇ ਚੁੱਕ ਦਈ ਤੇ ਉਸਨੂੰ ਛਿਲਣ ਲੱਗ ਪਏ । ਕੰਡੇ ਹੱਟ ਗਏ, ਗੰਢਾਂ ਬਰਾਬਰ ਕਰ ਦਿਤੀਆਂ ਗਈਆਂ ਅਤੇ ਇਕ ਸੁੱਕੇ ਪੱਤੇ ਨਾਲ ਰਗੜ ਕੇ ਚਮਕਾਇਆ ਗਿਆ । ਘੰਟਿਆਂ ਬੱਧੀ ਕੰਮ ਕਰਨ ਉਪਰੰਤ ਇਕ ਸੈਰ ਕਰਨ ਵਾਲੀ ਸੋਟੀ ਤਿਆਰ ਹੋ ਗਈ ਜੋ ਮਹਾਂਰਿਸ਼ੀ ਨੇ ਉਥੋਂ ਲੰਘਦੇ ਇਕ ਚਰਵਾਹੇ ਨੂੰ ਦੇ ਦਿਤੀ ਜੋ ਇਸ ਗੱਲੋਂ ਉਦਾਸ ਸੀ ਕਿ ਉਸ ਦੀ ਲਾਠੀ ਗਵਾਰ ਗਈ ਸੀ। ਅਧਿਆਪਕ ਨੇ ਮੰਨਿਆ ਕਿ ਉਸ ਨੂੰ ਪੜ੍ਹਾਈ ਦੀ ਨਵਾਂ ਸਬਕ ਮਿਲਿਆ ਸੀ ਕਿਉਂਕਿ ਮਹਾਂਰਿਸ਼ੀ ਨੇ ਇਸ ਅਸਲੀ ਵਿਖਾਵੇ ਰਾਹੀਂ ਉਸ ਦੇ ਪ੍ਰਸ਼ਨ ਦਾ ਬੜਾ ਠੀਕ ਉੱਤਰ ਦੇ ਦਿਤਾ ਸੀ।

ਜਦੋਂ ਉਥੇ ਆਉਣ ਵਾਲਿਆਂ ਅਤੇ ਰਹਿਣ ਵਾਲਿਆਂ ਦੀ ਗਿਣਤੀ ਵਿਚ ਲਗਾਤਾਰ ਵਾਧਾ ਹੁੰਦਾ ਗਿਆ ਤਾਂ ਆਸ਼ਰਮ ਦਾ ਫੈਲਣਾ ਵੀ ਕੁਦਰਤੀ ਹੀ ਸੀ । ਜਦੋਂ ਮਹਾਂਰਿਸ਼ੀ ਅਜੇ ਸੰਕੰਦਆਸ਼ਰਮ ਵਿਚ ਹੀ ਸਨ, ਉਦੋਂ ਵੀ ਬਾਕਾਇਦਾ ਲੰਗਰ ਚਾਲੂ ਹੋ ਗਿਆ ਸੀ ਕਿ ਮਹਾਂਰਿਸ਼ੀ ਦੇ ਆਸ਼ਰਮ ਵਿਚ ਸ਼ਰਧਾਲੂਆਂ ਨੂੰ ਸਵਾਦਿਸ਼ਟ ਮਠਿਆਈਆਂ ਤੇ ਪਕਵਾਨ ਮਿਲਦੇ ਹਨ । ਦੂਜਿਆਂ ਨੇ ਵੀ ਕਿਹਾ ਹੈ ਕਿ ਉਨ੍ਹਾਂ ਦੇ 'ਪ੍ਰਸ਼ਾਦ' ਵਿਚ ਸਵਾਦਿਸ਼ਟ ਸਿਹਤਮੰਦ ਭੋਜਨ ਅਤੇ ਰੱਬੀ ਰਹਿਮਤ ਦੋ ਦੋਵੇਂ ਤੱਤ ਸ਼ਾਮਲ ਸਨ । ਰਮਨਆਸ਼ਰਮ ਦੀਆਂ ਦੋਵੇਂ ਅਗਨੀਆਂ-ਰਸੋਈ ਦੀ ਅਗਨੀ ਅਤੇ ਮਹਾਰਿਸ਼ੀ ਆਪ ਸਦਾ ਪ੍ਰਜਵਲਤ ਰਹਿੰਦੀਆਂ ਅਤੇ ਆਉਣ ਵਾਲਿਆਂ ਦੇ ਦਿਲਾਂ ਨੂੰ ਅਨੰਦ ਦੇਂਦੀਆਂ ਰਹਿੰਦੀਆਂ ਹਨ ।

ਨਵੇਂ ਵਿਸ਼ਾਲ ਆਸ਼ਰਮ ਦੇ ਖੁੱਲ੍ਹੇ ਡੁੱਲ੍ਹੇ ਭਗਤੀ ਹਾਲ ਅਤੇ ਲੰਗਰ ਵਿਚ, ਉੱਚ ਸ੍ਰੇਣੀਆਂ ਦੇ ਲੋਕ ਮਹਾਂਰਿਸ਼ੀ ਦੇ ਨੇੜੇ ਸਥਾਨ ਪ੍ਰਾਪਤ ਕਰਨ ਦਾ ਯਤਨ ਕਰਦੇ । ਇਕ ਵਾਰ ਮੰਦਰ ਵਿਚ ਉਤਸਵ ਦੇ ਸਮੇਂ, ਆਸ਼ਰਮ ਵਿਚ ਵੰਡਣ ਲਈ ਸ਼ਰਧਾਲੂ ਵੱਡੀ ਮਾਤਰਾ ਵਿਚ ਮਿਠਾਈਆਂ ਲੈ ਕੇ ਆਏ । ਠੀਕ ਉਸ ਸਮੇਂ ਇਕ ਬੁੱਢੀ ਮਾਈ, ਡੰਗੋਰੀ ਨਾਲ ਰਸਤਾ ਲੱਭਦੀ ਲੱਭਦੀ ਉਥੇ ਆ ਗਈ । ਉਸਦੇ ਹੱਥ ਵਿਚ ਬੋਹੜ ਦੇ ਪੱਤਿਆਂ ਉਪਰ ਰੱਖੇ ਹੋਏ ਡੋਸੇ ਸਨ । ਜਦੋਂ ਕੁਝ ਸੇਵਾਦਾਰਾਂ ਨੇ ਮਾਈ ਨੂੰ ਮਹਾਂਰਿਸ਼ੀ ਕੋਲ ਆਪ ਜਾ ਕੇ ਡੋਸੇ ਭੇਟ ਕਰਨ ਤੋਂ ਰੋਕਿਆ ਤਾਂ ਮਹਾਂਰਿਸ਼ੀ ਨੇ ਆਪ ਆਪਣੇ ਹੱਥ ਫੈਲਾ ਕੇ ਉਸ ਤੋਂ ਡੋਸੇ ਲੈ ਲਏ, ਉਸ ਦਾ ਹਾਲ ਚਾਲ ਪੁਛਿਆ ਅਤੇ ਕੋਲ ਬੈਠਿਆਂ ਨੂੰ ਦਸਿਆ, 'ਵਿਚਾਰੀ, ਬੁੱਢੀ ਮਾਈ ਕੋਲ ਜੋ ਕੁਝ ਸੀ, ਉਹ ਲੈ ਆਈ । ਜਦੋਂ ਮੈਂ ਪਹਾੜ ਤੇ ਉਪਰ ਰਹਿੰਦਾ ਸੀ, ਇਹ ਆਪਣੇ ਪਤੀ ਨਾਲ ਮੇਰੇ ਕੋਲ ਆਉਂਦੀ ਸੀ ਤੇ ਮੇਰੇ ਖਾਣ ਪੀਣ ਲਈ ਕੁਝ ਨਾ ਕੁਝ ਦੇ ਜਾਂਦੀ ਸੀ । ਪਹਿਲਾਂ ਇਸਦਾ ਪਤੀ ਮਰ ਗਿਆ ਤੇ ਫਿਰ ਇਸ ਦਾ ਭਰਾ ਇਹੀ ਇਸਤਰੀ ਹੈ ਜਿਸ ਨੇ ਮਾਂ ਦੀ ਸਮਾਧੀ ਕੋਲ

ਮੇਰੇ ਬੈਠਣ ਲਈ ਇਕ ਥੜ੍ਹਾ ਬਣਾ ਦਿਤਾ ਸੀ ਤੇ ਉਸ ਉਪਰ ਤਾੜ ਦੇ ਪੱਤੇ ਵਿਛਾ ਦਿਤੇ ਸਨ । ਉਸਤੋਂ ਪਹਿਲਾਂ ਮੈਂ ਦਰੱਖਤ ਹੇਠਾਂ ਬੈਠਦਾ ਹੁੰਦਾ ਸੀ । ਹੁਣ ਵੱਡੀ ਉਮਰ ਹੋ ਜਾਣ ਕਾਰਨ, ਇਹ ਇਥੇ ਜ਼ਿਆਦਾ ਨਹੀਂ ਆ ਸਕਦੀ ।'' ਫਿਰ ਉਨ੍ਹਾਂ ਨੇ ਆਸ਼ਰਮ ਦੇ ਸਵਾਦਿਸ਼ਟ ਭੋਜਨ ਸਵੀਕਾਰ ਨਹੀਂ ਕੀਤੇ ਅਤੇ ਬੜੇ ਸਵਾਦ ਨਾਲ, ਬੁੱਢੀ ਮਾਈ ਦੇ ਬਹੇ, ਮੋਟੇ ਡੋਸੇ ਖਾਧੇ ।

ਭੋਜਨ ਸਮੇਂ ਮਹਾਂਰਿਸ਼ੀ ਲੰਗਰ ਨੂੰ ਵੰਡਣ ਵਾਲੀ ਦੀਵਾਰ ਦੇ ਕੋਲ ਬੈਠਦੇ ਤੇ ਇਸ ਤਰ੍ਹਾਂ ਪੁਰਾਤਨ ਵਿਚਾਰਾਂ ਵਾਲੇ ਪੰਡਤਾਂ (ਜੋ ਉਨ੍ਹਾਂ ਦੇ ਸੱਜੇ ਪਾਸੇ ਬੈਠਦੇ) ਅਤੇ ਖੱਬੇ ਪਾਸੇ ਬੈਠਣ ਵਾਲੇ ਵੱਡੀ ਗਿਣਤੀ ਵਿਚ ਆਮ ਲੋਕਾਂ ਦੋਹਾਂ ਨੂੰ ਵੇਖ ਸਕਦੇ । ਉਹ ਸਨਾਤਨੀਆਂ ਦੇ ਜਜ਼ਬਾਤ ਨੂੰ ਵੀ ਠੇਸ ਨਾ ਪਹੁੰਚਾਂਦੇ, ਨਾ ਹੀ 'ਸਮਾਜ ਸੁਧਾਰ' ਦੀ ਗੱਲ ਜ਼ਬਰਦਸਤੀ ਉਨ੍ਹਾਂ ਤੇ ਠੋਸਦੇ—ਜਦ ਕਿ ਉਨ੍ਹਾਂ ਦੇ ਦਿਲ ਅਜੇ ਇਸ ਲਈ ਤਿਆਰ ਨਹੀਂ ਸਨ ਹੋਏ । ਉਹ ਅਛੂਤਾਂ ਨੀਵੀਂ ਜ਼ਾਤੀਆਂ ਦੇ ਲੋਕ ਅਤੇ ਜ਼ਾਤ-ਰਹਿਤ ਵਿਦੇਸ਼ੀਆਂ ਸਮੇਤ ਸਭ ਨਾਲ ਘੁੱਲ ਮਿਲ ਜਾਂਦੇ । ਜਿਹੜੇ ਉਨ੍ਹਾਂ ਦੇ ਨਿਜੀ ਸੇਵਕ ਸਨ ਤੇ ਉਨ੍ਹਾਂ ਨੂੰ ਪਾਣੀ ਅਤੇ ਪਰਨਾ ਦੇਂਦੇ ਸਨ, ਉਹ ਵੀ ਕਿਸੇ ਖ਼ਾਸ ਜ਼ਾਤੀ ਦੇ ਵਿਅਕਤੀ ਨਹੀਂ ਸਨ ਹੁੰਦੇ । ਇਹ ਬੜੀ ਮਹੱਤਵਪੂਰਨ ਗੱਲ ਹੈ ਕਿ ਕੇਵਲ ਇਕ ਵਾਰ ਹੀ ਉਨ੍ਹਾਂ ਨੇ 'ਉਪਦੇਸ਼' ਜਾਂ 'ਮੰਤਰ' ਦਿਤਾ ਤੇ ਲੈਣ ਵਾਲਾ ਇਕ ਅਛੂਤ ਸੀ । ਇਹ ਨਿਮਾਣਾ ਸ਼ਰਧਾਲੂ ਜੋ ਆਸ਼ਰਮ ਦੀ ਪਰਕਰਮਾ ਕਰਦਾ ਹੁੰਦਾ ਸੀ, ਇਕ ਵਾਰ ਮਹਾਂਰਿਸ਼ੀ ਨੂੰ ਆਸ਼ਰਮ ਦੇ ਦਵਾਰ ਤੇ ਮਿਲ ਗਿਆ ਤੇ ਉਨ੍ਹਾਂ ਅਗੇ ਡੰਡਾਉਤ ਲੰਮਾ ਪੈ ਕੇ 'ਉਪਦੇਸ਼' ਮੰਗਣ ਲੱਗਾ । ਗ਼ਰੀਬਾਂ ਲਈ ਦਇਆ ਭਾਵਨਾ ਹੋਣ ਕਰਕੇ, ਮਹਾਂਰਿਸ਼ੀ ਨੇ ਕਿਹਾ, ' ਸ਼ਿਵ ਸ਼ਿਵ ਰਟਦਾ ਰਹਿ ਇਸ ਨਾਲ ਤੇਰੀ ਰੱਖਿਆ ਹੋਵੇਗੀ ।''

ਵੇਦ ਮੰਤਰ ਉਚਾਰਨ, ਭਗਤੀ ਗੀਤ ਗਾਉਣ, ਚੁੱਪ ਸਮਾਧੀ ਲਾਉਣ ਅਤੇ ਉਥੇ ਆਉਣ ਵਾਲਿਆਂ ਨਾਲ ਗੱਲਬਾਤ ਕਰਨ ਦੇ ਰੋਜ਼ ਦੇ ਸਿਲਸਿਲੇ ਨੂੰ ਕਦੇ ਕਦੇ ਹਾਸ-ਵਿਨੋਦ ਦੀ ਮਹਿਫ਼ਲ ਤੋੜ ਦੇਂਦੀ ਸੀ ਜਿਸ ਵਿਚ ਉਨ੍ਹਾਂ ਦੇ ਪੁਰਾਣੇ ਸਾਥੀ ਸ਼ਾਮਲ ਹੁੰਦੇ ਸਨ । ਇਕ ਵਾਰ ਜਦੋਂ ਸਾਰੇ ਇਕੱਠੇ ਮਿਲ ਕੇ ''ਰਮਨ ਸਤਿਗੁਰੂ ਰਮਨ ਸਤਿਗੁਰੂ ਰਾਇਨੇ'' ਦੀ ਧੁਨ ਰਟ ਰਹੇ ਸਨ ਤਾਂ ਮਹਾਂਰਿਸ਼ੀ ਵੀ ਇਹ ਧੁਨ ਗਾਉਣ ਵਿਚ ਉਨ੍ਹਾਂ ਦੇ ਨਾਲ ਮਿਲ ਗਏ । ਮਗਰੋਂ ਉਨ੍ਹਾਂ ਨੇ ਸਪੱਸ਼ਟ ਕੀਤਾ ਕਿ ਨਜ਼ਰ ਆਉਣ ਵਾਲਾ ਤੇ ਸੁਣਿਆ ਜਾ ਸਕਣ ਵਾਲਾ ਕੋਈ ਵਿਅਕਤੀ ਦੂਜਿਆਂ ਨਾਲ ਮਿਲ ਕੇ ਐਸੇ ਸੱਚੇ ਗੁਰੂ ਦੀ ਮਹਿਮਾ ਗਾ ਸਕਦਾ ਹੈ ਜੋ ਹਰ ਦਿਲ ਵਿਚ ਸਮਾਇਆ ਹੋਇਆ ਹੈ । ਇਕ ਹੋਰ ਮੌਕੇ ਤੇ ਜਦ ਸੇਵਕ ਮਰਹਮ ਨਾਲ ਉਨ੍ਹਾਂ ਦੇ ਗੋਡੇ ਦੀ ਮਾਲਸ਼ ਕਰ ਰਹੇ ਸਨ ਤਾਂ ਇਕ ਵਾਰ ਉਨ੍ਹਾਂ ਮਾਲਸ਼ ਕਰਨ ਦੀ ਆਪਣੀ ਵਾਰੀ ਵੀ ਲੈ ਲਈ ਤੇ ਕਿਹਾ, ' ਮੈਂ ਆਪਣੇ ਲਈ ਆਪ ਵੀ ਥੋੜਾ ਜਿਹਾ ਪੁੰਨ ਕਿਉਂ ਨਾ ਖੱਟ ਲਵਾਂ ?'' ਇਕ ਵਾਰ ਤੀਰੂਚੂੰਜੀ ਤੋਂ ਇਕ ਇਸਤਰੀ ਆਈ ਜੋ ਬਚਪਨ ਵਿਚ ਉਨ੍ਹਾਂ ਨਾਲ ਖੇਡਦੀ

ਹੁੰਦੀ ਸੀ ਅਤੇ ਇਕ ਨਾਰੀਅਲ ਉੱਤੋਂ ਰੇਸ਼ੇ ਉਤਾਰਨ ਦਾ ਯਤਨ ਕਰ ਰਹੀ ਸੀ ਤਾਂਕਿ ਗਿਰੀ ਮਹਾਂਰਿਸ਼ੀ ਨੂੰ ਭੇਂਟ ਕਰ ਸਕੇ। ਮਹਾਂਰਿਸ਼ੀ ਨੇ ਉਸ ਦੇ ਹੱਥੋਂ ਨਾਰੀਅਲ ਫੜ ਲਿਆ, ਅ ਪ ਰੇਸ਼ੇ ਉਤਾਰੇ ਅਤੇ ਆਪ ਉਸ ਨੂੰ ਤੋੜਿਆ ਜਿਸ ਤੇ ਹਾਜ਼ਰ ਲੋਕ ਬੜੇ ਖ਼ੁਸ਼ ਹੋਏ। ਇਕ ਸ਼ਰਧਾਲੂ ਦੀ ਸਹਾਇਤਾ ਭਲਾ ਕਿਉਂ ਨਾ ਕੀਤੀ ਜਾਵੇ ?

ਬੁੱਢੀ ਮਾਈ ਮੁਦਲੀਆਰ, ਜੋ ਕਿ ਕਈ ਸਾਲਾਂ ਤੋਂ ਮਹਾਂਰਿਸ਼ੀ ਦੀ ਭਗਤਣੀ ਬਣੀ ਹੋਈ ਸੀ, ਹਰ ਰੋਜ਼ ਮਹਾਂਰਿਸ਼ੀ ਲਈ ਭੋਜਨ ਲਿਆਇਆ ਕਰਦੀ ਸੀ। ਇਕ ਵਾਰ ਮਹਾਂਰਿਸ਼ੀ ਨੇ ਉਸ ਨੂੰ ਕਿਹਾ ਕਿ ਜਿੰਨਾ ਉਹ ਖਾ ਸਕਦੇ ਹਨ, ਉਸ ਤੋਂ ਵੱਧ ਭੋਜਨ ਉਹ ਉਨ੍ਹਾਂ ਲਈ ਲਿਆਂਦੀ ਹੈ। ਉਸ ਨੇ ਬੜੀ ਅਪਣੱਤ ਨਾਲ ਕਿਹਾ ਕਿ ਉਹ ਅਜਿਹਾ ਕੁਝ ਨਹੀਂ ਕਰਦੀ ਤੇ ਫਿਰ ਉਨ੍ਹਾਂ ਦੀ ਪੱਤਲ ਵਿਚ ਇਕ ਮੁੱਠ ਹੋਰ ਭਾਤ ਸੁਟ ਕੇ ਬੋਲੀ, "ਇਹ ਤਾਂ ਮਨ ਦੀ ਗੱਲ ਹੈ। ਕਿਉਂ ਠੀਕ ਏ ਨਾ ?" ਹੱਸਦਿਆਂ ਹੋਇਆ, ਉਨ੍ਹਾਂ ਹਾਰ ਮੰਨ ਲਈ ਤੇ ਬੋਲੇ, "ਇਹ ਤਾਂ ਮੇਰੇ ਹੀ ਬੋਲਾਂ ਰਾਹੀਂ ਮੇਰੀ ਜ਼ਬਾਨ ਬੰਦ ਕਰ ਰਹੀ ਏ।"

ਲੰਗਰ ਵਿਚ ਫ਼ੱਲ ਅਤੇ ਸਵਾਦਿਸ਼ਟ ਖਾਣੇ ਪਹਿਲਾਂ ਦੂਜਿਆਂ ਨੂੰ ਦਿਤੇ ਜਾਂਦੇ ਸਨ ਤੇ ਮਗਰੋਂ ਮਹਾਂਰਿਸ਼ੀ ਨੂੰ ਤਾਂਕਿ ਇਨ੍ਹਾਂ ਦੀ ਇਕੋ ਜਿਹੀ ਵੰਡ ਹੋ ਸਕੇ। ਉਹ ਕਹਿੰਦੇ ਸਨ, "ਜੇ ਕਿਸੇ ਕਾਰਨ ਮੇਰੇ ਲਈ ਕੁਝ ਨਹੀਂ ਬਚਦਾ ਤਾਂ ਕੋਈ ਗੱਲ ਨਹੀਂ। ਜੇ ਇਥੇ ਬੈਠੇ ਸਾਰੇ ਲੋਕ ਭੋਜਨ ਪ੍ਰਾਪਤ ਕਰ ਲੈਂਦੇ ਹਨ ਤਾਂ ਇਸ ਦਾ ਅਰਥ ਹੈ ਮੈਂ ਭੋਜਨ ਕਰ ਲਿਆ ਹੈ, "ਜਦੋਂ ਉਨ੍ਹਾਂ ਨੂੰ ਵਿਸ਼ੇਸ਼ ਭੋਜਨ, ਜਿਵੇਂ ਕਿ ਫ਼ੱਲ ਅਤੇ ਬਦਾਮ ਲੈਣ ਲਈ ਕਿਹਾ ਜਾਂਦਾ ਤਾਂ ਉਹ ਇਹ ਕਹਿ ਕੇ ਨਾਂਹ ਕਰ ਦੇਂਦੇ, "ਮੈਂ ਤਾਂ ਦਰਿਦਰਾ ਨਾਰਾਇਣ ਹਾਂ। ਮੈਂ ਇਹ ਕੀਮਤੀ ਵਸਤਾਂ ਕਿਵੇਂ ਖਾ ਸਕਦਾ ਹਾਂ ? ਮੈਂ ਕੋਈ ਇਕੱਲਾ ਵਿਅਕਤੀ ਹਾਂ ? ਵੇਖੋ ਮੇਰਾ ਕਿੰਨਾ ਵੱਡਾ ਪਰਿਵਾਰ ਹੈ। ਇਹ ਸਾਰੇ ਕਿਵੇਂ ਬਦਾਮ, ਫ਼ੱਲ ਤੇ ਹੋਰ ਚੀਜ਼ਾਂ ਖਾ ਸਕਦੇ ਹਨ ?"

ਜਦੋਂ ਪੁਰੀ ਦੇ ਸ਼ੰਕਰਾਚਾਰੀਆ ਆਸ਼ਰਮ ਵਿਚ ਆਏ ਤਾਂ ਉਨ੍ਹਾਂ ਰਵਾਇਤ ਅਨੁਸਾਰ ਕਿਨਾਰੀ ਵਾਲਾ ਦੁਸ਼ਾਲਾ ਅਤੇ 116 ਰੁਪਏ ਨਕਦ ਭੇਟ ਕਰਨ ਦੀ ਇੱਛਾ ਪ੍ਰਗਟ ਕੀਤੀ ਪਰ ਉਨ੍ਹਾਂ ਨੂੰ ਇਸ ਗੱਲ ਲਈ ਰਾਜ਼ੀ ਕਰ ਲਿਆ ਗਿਆ ਕਿ ਉਹ ਨਕਦ ਰਕਮ ਨਾ ਭੇਟ ਕਰਨ—ਪਰ ਮਹਾਂਰਿਸ਼ੀ ਨੂੰ ਦੁਸ਼ਾਲਾ ਪ੍ਰਵਾਨ ਕਰ ਲੈਣ ਲਈ ਵੀ ਰਜ਼ਾਮੰਦ ਕਰ ਲਿਆ ਗਿਆ। ਮਗਰੋਂ ਉਨ੍ਹਾਂ ਨੇ ਕਿਨਾਰੀ ਉਤਾਰ ਦਿਤੀ ਅਤੇ ਠੰਢ ਦੇ ਮੌਸਮ ਵਿਚ ਦੁਸ਼ਾਲਾ ਆਪਣੇ ਉਪਰ ਲੈ ਲੈਂਦੇ।

ਆਂਧਰਾ ਤੋਂ ਇਕ ਜੋੜਾ ਆਸ਼ਰਮ ਵਿਚ ਦੋ ਮਹੀਨੇ ਰਿਹਾ। ਪਤਨੀ ਘਰ ਵਾਪਸ ਜਾਣਾ ਚਾਹੁੰਦੀ ਸੀ ਪਰ ਪਤੀ ਦਾ ਜਾਣ ਨੂੰ ਦਿਲ ਨਹੀਂ ਸੀ ਕਰ ਰਿਹਾ। ਮਹਾਂਰਿਸ਼ੀ ਨੇ ਤਦ ਪਤੀ ਨੂੰ ਕਿਹਾ, "ਪਿਆਰੇ ਬੰਦੇ, ਤੂੰ ਆਪਣੇ ਪਰਵਿਾਰ ਨੂੰ ਛੱਡ ਕੇ ਕਿਥੇ ਜਾ ਸਕਦਾ ਹੈ ? ਕੀ ਤੂੰ ਅਸਮਾਨ ਵਿਚ ਉਡ ਜਾਏਂਗਾ ? ਆਖ਼ਰ ਤੂੰ ਇਸ ਧਰਤੀ ਤੇ ਹੀ

ਰਹਿਣਾ ਹੈ । ਤੂੰ ਜਿਥੇ ਵੀ ਹੈ ਉਥੇ ਹੀ ਤੇਰਾ ਪਰਿਵਾਰ ਹੋਵੇਗਾ । ਮੈਂ ਘਰੋਂ ਇਹ ਸੋਚ ਕੇ ਨਿਕਲਿਆ ਕਿ ਮੈਂ ਘਰ ਬਾਰ ਛੱਡ ਕੇ ਜਾ ਰਿਹਾ ਹਾਂ ਪਰ ਵੇਖ ਹੁਣ ਮੇਰਾ ਕਿੰਨਾ ਵੱਡਾ ਪਰਿਵਾਰ ਹੈ ।" ਇਕ ਹੋਰ ਮੌਕੇ ਤੇ ਉਨ੍ਹਾਂ ਸ਼ਿਕਵਾ ਕਰਨ ਦੇ ਅੰਦਾਜ਼ ਵਿਚ ਕਿਹਾ, "ਜਦੋਂ ਮੇਰੀ ਮਾਤਾ ਸਵਰਗ ਸਿਧਾਰ ਗਈ ਤਾਂ ਮੈਂ ਸੋਚਿਆ, ਮੇਰੇ ਮੋਹ ਦੇ ਬੰਧਨ ਟੁਟ ਗਏ ਹਨ ਤੇ ਮੈਂ ਸੋਚਿਆ, ਮੈਂ ਕਿਸੇ ਗੁਫ਼ਾ ਵਿਚ ਜਾਂ ਹੋਰ ਕਿਸੇ ਥਾਂ ਤੇ ਇਕੱਲ ਵਿਚ ਰਹਿ ਸਕਾਂਗਾ । ਪਰ ਸੱਚ ਇਹ ਹੈ ਕਿ ਹੁਣ ਸਗੋਂ ਮੇਰੇ ਬੰਧਨ ਵੱਧ ਗਏ ਹਨ ਤੇ ਮੈਂ ਕਿਧਰੇ ਬਾਹਰ ਨਿਕਲ ਵੀ ਨਹੀਂ ਸਕਦਾ ।" ਜਿਵੇਂ ਕਿ ਸੂਰੀ ਨਾਗਮਾ ਨੇ ਦੱਸਿਆ ਹੈ, ਇਹ ਇਸ ਲਈ ਸੀ ਕਿ 'ਮਾਂ ਉਨ੍ਹਾਂ ਦੀ ਕੇਵਲ ਇਕ ਸੀ ਪਰ ਬੱਚੇ ਤਾਂ ਹਜ਼ਾਰਾਂ ਹੀ ਸਨ ।" ਇਕ ਵਾਰ ਮਗਰੋਂ ਵੀ (1945 ਵਿਚ) ਉਨ੍ਹਾਂ ਨੇ ਸ਼ਿਕਵਾ ਕੀਤਾ ਸੀ, "ਸਾਧੂ ਬਣਨਾ ਬੜਾ ਕਠਨ ਹੈ । ਮੈਂ 50 ਸਾਲ ਦੇ ਤਜ਼ਰਬੇ ਦੇ ਆਧਾਰ ਤੇ ਇਹ ਗੱਲ ਕਹਿ ਰਿਹਾ ਹਾਂ । ਇਨ੍ਹਾਂ ਨੇ ਮੇਰੇ ਦੁਆਲੇ ਲੱਕੜ ਦੇ ਜੰਗਲੇ ਵੱਲ ਦਿਤੇ ਹਨ ਜਿਨ੍ਹਾਂ ਨੂੰ ਮੈਂ ਪਾਰ ਨਹੀਂ ਕਰ ਸਕਦਾ । ਮੇਰੇ ਤੇ ਨਜ਼ਰ ਰਖਣ ਲਈ ਵੱਖ ਵੱਖ ਬੰਦਿਆਂ ਦੀ ਵਾਰੀ ਲਾਈ ਜਾਂਦੀ ਹੈ । ਮੈਂ ਆਪਣੀ ਮਰਜ਼ੀ ਨਾਲ ਚਲ ਫਿਰ ਨਹੀਂ ਸਕਦਾ । ਇਸ ਵਿਚ ਤੇ ਜੇਲ੍ਹ ਵਿਚ ਦਿਨ ਗੁਜ਼ਾਰਨ ਵਿਚ ਫ਼ਰਕ ਹੀ ਕੀ ਹੈ ?"

# 7. ਰਮਨਾ ਆਸ਼ਰਮ : ਪ੍ਰਤੱਖਤਾ ਦੀ ਸ਼ਕਤੀ

ਆਸ਼ਰਮ ਵਿਚ ਆਉਣ ਵਾਲਿਆਂ ਵਿਚੋਂ ਇਕ ਪਾਲ ਬਰੱਟਨ ਸੀ ਜਿਸ ਨੇ ਮਹਾਂਰਿਸ਼ੀ ਦਾ ਸੁਨੇਹਾ ਤੇ ਉਨ੍ਹਾਂ ਦਾ ਜੱਸ ਪੱਛਮ ਵਿਚ ਫੈਲਾਉਣ ਲਈ ਕਾਫ਼ੀ ਕੰਮ ਕੀਤਾ। ਇਹ ਗੱਲ ਆਪਣੇ ਆਪ ਵਿਚ ਮਹੱਤਵਪੂਰਨ ਹੈ ਕਿ ਉਸ ਨੂੰ ਮਹਾਂਰਿਸ਼ੀ ਕੋਲ ਭੇਜਣ ਵਾਲਾ ਕੋਈ ਸਾਧਾਰਣ ਵਿਅਕਤੀ ਨਹੀਂ ਸੀ ਕਾਂਸ਼ੀ ਦੇ ਸ਼ੰਕਰਾਚਾਰੀਆ ਪਰਮ ਪੁਨੀਤ ਸ੍ਰੀ ਚੰਦਰਸ਼ੇਖਰ ਸਰਸਵਤੀ ਸਨ। ਮਹਾਂਰਿਸ਼ੀ ਦੀ ਹਜ਼ੂਰੀ ਵਿਚ ਚੁੱਪ ਬੈਠਣ ਦਾ ਜੋ ਅਸਰ ਉਸ ਤੇ ਹੋਇਆ, ਉਸ ਦਾ ਵਰਨਣ ਪਾਲ ਬਰੱਟਨ ਇਸ ਤਰ੍ਹਾਂ ਕਰਦਾ ਹੈ—''ਮੈਂ ਮਹਾਂਰਿਸ਼ੀ ਵਲੋਂ ਆਪਣੀ ਨਜ਼ਰ ਹਟਾ ਨਹੀਂ ਸਕਦਾ। ਸ਼ੁਰੂ ਦੀ ਮੇਰੀ ਹੈਰਾਨੀ ਅਤੇ ਨਜ਼ਰ ਅੰਦਾਜ਼ ਕੀਤੇ ਜਾਣ ਤੋਂ ਉਪਜੀ ਉਦਾਸੀਨਤਾ ਛੇਤੀ ਹੱਟ ਗਈ ਤੇ ਮੈਂ ਅਜੀਬ ਅਨੰਦ ਵਿਚ ਗੁਸਿਆ ਜਾਣ ਲੱਗਾ। ਪਰ ਇਸ ਆਮ ਨਾਲੋਂ ਵਖਰੇ ਜਿਹੇ ਨਜ਼ਾਰੇ ਦਾ ਦੂਜਾ ਘੰਟਾ ਸ਼ੁਰੂ ਹੋਣ ਤੇ ਹੀ ਮੈਨੂੰ ਆਪਣੇ ਮਨ ਅੰਦਰ ਇਕ ਚੁੱਪ ਅਤੇ ਅਰੁੱਕ ਤਬਦੀਲੀ ਦਾ ਅਹਿਸਾਸ ਹੋਣ ਲੱਗਾ। ਗੱਡੀ ਦੇ ਸਫ਼ਰ ਦੌਰਾਨ ਬੜੀ ਮਿਹਨਤ ਨਾਲ ਤਿਆਰ ਕੀਤੇ ਸਵਾਲ ਇਕ ਇਕ ਕਰ ਕੇ ਝੜਦੇ ਗਏ। ਹੁਣ ਇਸ ਗੱਲ ਦਾ ਮਹੱਤਵ ਨਹੀਂ ਸੀ ਰਹਿ ਗਿਆ ਕਿ ਉਹ ਸਮੱਸਿਆਵਾਂ ਜੋ ਮੈਨੂੰ ਹੁਣ ਤਕ ਤੰਗ ਕਰਦੀਆਂ ਰਹੀਆਂ ਸਨ, ਉਨ੍ਹਾਂ ਦਾ ਮੈਂ ਕੋਈ ਹੱਲ ਤਲਾਸ਼ ਕਰ ਸਕਦਾ ਹਾਂ ਜਾਂ ਨਹੀਂ। ਮੈਂ ਕੇਵਲ ਇਹ ਜਾਣਦਾ ਹਾਂ ਕਿ ਸ਼ਾਂਤੀ ਦਾ ਇਕ ਦਰਿਆ ਮੇਰੇ ਨੇੜੇ ਵਗ ਰਿਹਾ ਹੈ, ਮੇਰੇ ਸਰੀਰ ਦੇ ਧੁਰ ਅੰਦਰ ਕੋਈ ਅਨੰਦ ਫੈਲ ਰਿਹਾ ਹੈ ਤੇ ਵਿਚਾਰਾਂ ਨਾਲ ਪੀੜਤ ਮੇਰੇ ਦਿਮਾਗ ਨੂੰ ਜਿਵੇਂ ਆਰਾਮ ਮਿਲ ਗਿਆ ਹੈ।'' ਸਿਧਾਂਤ ਨਾਲੋਂ ਜੀਉਂਦੀ ਹਸਤੀ ਵੱਡੀ ਹੁੰਦੀ ਹੈ, ਇਹ ਇਕ ਪੁਰਾਣੀ ਹਿੰਦੂ ਰਵਾਇਤ ਹੈ ਜਿਸ ਦਾ ਅਨੁਭਵ ਅੰਗਰੇਜ਼ ਪੱਤਰਕਾਰ ਨੂੰ

ਹੋਇਆ ਤੇ ਇਸ ਗੱਲ ਨੂੰ ਹੁਣੇ ਜਿਹੇ ਕਾਸ਼ੀ ਦੇ ਆਚਾਰੀਆਂ ਨੇ ਫਿਰ ਪ੍ਰਵਾਨ ਕੀਤਾ ਹੈ ਜਦੋਂ ਉਹ ਕਹਿੰਦੇ ਹਨ—''ਕੋਈ ਵੀ ਧਰਮ ਆਪਣੇ ਸਿਧਾਂਤਾਂ ਸਦਕੇ ਨਹੀਂ ਫੈਲਦਾ। ਲੋਕ ਵਿਚਾਰਧਾਰਾ ਵਲ ਬਹੁਤਾ ਧਿਆਨ ਨਹੀਂ ਦੇਂਦੇ। ਜਦੋਂ ਚੰਗੇ ਜੀਵਨ ਵਿਉਹਾਰ ਵਾਲਾ ਕੋਈ ਵਿਅਕਤੀ ਸਾਹਮਣੇ ਆਉਂਦਾ ਹੈ, ਜੋ ਦਇਆ ਭਾਵਨਾ ਤੇ ਸ਼ਾਂਤੀ ਦਾ ਪੁੰਜ ਹੋਵੇ, ਤਾਂ ਉਸ ਦੇ ਦਰਸ਼ਨ ਕਰਦੇ ਸਾਰ ਹੀ ਲੋਕ ਉਸ ਤੇ ਵਿਸ਼ਵਾਸ ਕਰਨ ਲੱਗ ਜਾਂਦੇ ਹਨ। ਕਿਉਂਕਿ ਉਨ੍ਹਾਂ ਨੂੰ ਯਕੀਨ ਹੈ ਕਿ ਅਜਿਹਾ ਵਿਅਕਤੀ ਜਿਸ ਵੀ ਸਿਧਾਂਤ ਨੂੰ ਠੀਕ ਕਹੇਗਾ, ਉਹ ਜ਼ਰੂਰ ਹੀ ਠੀਕ ਹੋਵੇਗਾ। ਇਸ ਦੇ ਉਲਟ, ਇਕ ਸਿਧਾਂਤ ਕਿੰਨਾ ਵੀ ਸੱਚਾ ਤੇ ਚੰਗਾ ਕਿਉਂ ਨਾ ਹੋਵੇ, ਜੇ ਇਸ ਦਾ ਪ੍ਰਚਾਰ ਕਰਨ ਵਾਲਿਆਂ ਦਾ ਆਚਾਰ ਚੰਗਾ ਨਹੀਂ ਤਾਂ ਲੋਕ ਇਸ ਵਿਚ ਕੋਈ ਦਿਲਚਸਪੀ ਨਹੀਂ ਲੈਣਗੇ।'' ਮਹਾਂਰਿਸ਼ੀ ਨੇ ਆਪਣੇ ਸਿਧਾਂਤ ਨੂੰ ਜੀਅ ਕੇ ਅਤੇ ਆਪਣੀ ਹਰ ਕਰਨੀ ਤੇ ਕਥਨੀ ਰਾਹੀਂ ਪ੍ਰਚਾਰਿਆ ਹੈ।

ਬਰੱਟਨ ਲਿਖਦਾ ਹੈ ਕਿ ਮਹਾਂਰਿਸ਼ੀ ਨੇ ਉਸ ਨੂੰ ਦੱਸਿਆ, ''ਹਰ ਪ੍ਰਾਣੀ ਮਾਤਰ ਸੁੱਖ ਚਾਹੁੰਦਾ ਹੈ—ਅਜਿਹਾ ਸੁੱਖ ਜਿਸ ਵਿਚ ਦੁੱਖ ਉੱਕਾ ਨਾ ਹੋਵੇ...ਇਹ ਇਕ ਕੁਦਰਤੀ ਇੱਛਾ ਹੈ......ਪਰ ਉਹ ਆਪਣੇ ਆਪ ਨੂੰ ਸਭ ਤੋਂ ਵੱਧ ਪਿਆਰ ਕਰਦੇ ਹਨ...ਉਹ ਇਕ ਜਾਂ ਦੂਜੇ ਢੰਗ ਨਾਲ ਖ਼ੁਸ਼ੀ ਪ੍ਰਾਪਤ ਕਰਨ ਲਈ ਸਦਾ ਤਤਪਰ ਰਹਿੰਦੇ ਹਨ, ਸ਼ਰਾਬ ਰਾਹੀਂ ਭਾਵੇਂ ਧਰਮ ਰਾਹੀਂ ਸਦਾ ਸੁਖ ਪਾਉਣਾ ਚਾਹੁੰਦੇ ਹਨ। ਸੁੱਖ ਦੀ ਭਾਲ ਦਰਅਸਲ ਅਚੇਤ ਤੌਰ ਤੇ ''ਮੈਂ'' ਦੇ ਸੂਤਰ ਦਾ ਉਦੋਂ ਤਕ ਪਿੱਛਾ ਕਰੋ ਜਦੋਂ ਤਕ ਇਸ ਦਾ ਆਰੰਭ ਨਹੀਂ ਲੱਭ ਪੈਂਦਾ ਤਾਂ ਤੁਹਾਨੂੰ ਗਿਆਨ ਹੋਵੇਗਾ ਕਿ ਜਿਵੇਂ ਇਹ ਸਭ ਤੋਂ ਪਹਿਲਾਂ ਜਨਮ ਲੈਣ ਵਾਲਾ ਵਿਚਾਰ ਹੈ, ਇਸੇ ਤਰ੍ਹਾਂ ਸਭ ਤੋਂ ਮਗਰੋਂ ਨਾਸ ਹੋਣ ਵਾਲਾ ਵੀ ਇਹੋ ਵਿਚਾਰ ਹੈ...ਮਨੁੱਖ ਦੀ ਸਭ ਤੋਂ ਵੱਡੀ ਗ਼ਲਤੀ ਇਹ ਸੋਚਣਾ ਹੈ ਕਿ ਉਹ ਕੁਦਰਤੀ ਤੌਰ ਤੇ ਹੀ ਕਮਜ਼ੋਰ ਅਤੇ ਬੁਰਾ ਹੈ। ਹਰ ਮਨੁੱਖ ਕੁਦਰਤੀ ਤੌਰ ਤੇ ਮਹਾਨ-ਆਤਮਾ ਹੈ। ਕਮਜ਼ੋਰ ਅਤੇ ਬੁਰਾ ਉਹ ਆਪ ਨਹੀਂ ਸਗੋਂ ਉਸਦੀਆਂ ਆਦਤਾਂ ਹਨ, ਇੱਛਾਵਾਂ ਹਨ ਅਤੇ ਵਿਚਾਰ ਹਨ।''

ਬਰੱਟਨ ਨੂੰ ਪੜ੍ਹਨ ਮਗਰੋਂ ਮੇਜਰ ਚਾਡਵਿਕ 1935 ਵਿਚ ਤੀਰੂਵੰਨਾਮਲਾਈ ਆਇਆ, ਮਹਾਂਰਿਸ਼ੀ ਨੂੰ ਪਹਿਲੀ ਨਜ਼ਰੇ ਵੇਖਣ ਮਗਰੋਂ ਬਣੇ ਆਪਣੇ ਪ੍ਰਭਾਵ ਇਸ ਤਰ੍ਹਾਂ ਬਿਆਨ ਕਰਦਾ ਹੈ, ''ਮੈਂ ਉਨ੍ਹਾਂ ਦੇ ਦਰਸ਼ਨ ਕਰ ਕੇ ਬੜੀ ਸ਼ਾਂਤੀ ਮਹਿਸੂਸ ਕੀਤੀ। ਇਹ ਨਹੀਂ ਸੀ ਲਗਦਾ ਕਿ ਮੈਂ ਪਹਿਲੀ ਵਾਰ ਮਿਲ ਰਿਹਾ ਹਾਂ। ਲਗਦਾ ਸੀ ਜਿਵੇਂ ਮੈਂ ਹਮੇਸ਼ਾ ਹਮੇਸ਼ਾ ਤੋਂ ਉਨ੍ਹਾਂ ਨੂੰ ਜਾਣਦਾ ਸੀ। ਉਹ ਇਕ ਸ਼ੀਸ਼ੇ ਵਾਂਗ ਸਨ ਜਿਸ ਵਿਚ ਤੁਹਾਡੇ ਆਪਣੇ ਵਿਚਾਰਾਂ ਦਾ ਅਕਸ ਦਿਸਦਾ ਹੈ। ਜੇ ਤੁਸੀਂ ਚੁੱਪ ਅਤੇ ਸਹਿਮੇ ਹੋਏ ਹੋ ਤਾਂ ਉਹ ਵੀ ਇਕ ਤਰ੍ਹਾਂ ਓਪਰੇ ਜਿਹੇ ਲਗਦੇ ਹਨ ਪਰ ਜੇ ਤੁਸੀਂ ਉਨ੍ਹਾਂ ਦੀ ਮੌਜੂਦਗੀ ਦੇ ਪਿਆਰੇ ਅਹਿਸਾਸ ਦੇ ਜਵਾਬ ਵਿਚ ਪੂਰੀ ਤਰ੍ਹਾਂ ਕੁਦਰਤੀ

ਰੂਪ ਵਿਚ ਹੁੰਗਾਰਾ ਭਰੋ ਤਾਂ ਉਹ ਤੁਹਾਨੂੰ ਆਪਣਾ ਸਮਝ ਕੇ ਵਰਤਦੇ ਹਨ।" ਮਹਾਂਰਿਸ਼ੀ ਕੋਲੋਂ ਇਹ ਗਿਆਨ ਪ੍ਰਾਪਤ ਕਰਕੇ ਕਿ ਮਨ ਵਿਚਾਰਾਂ ਦਾ ਬਣਿਆ ਹੋਇਆ ਹੈ ਤੇ ਸਭ ਵਿਚਾਰਾਂ ਦਾ ਮੋਢੀ ਵਿਚਾਰ 'ਮੈਂ' ਵਿਚਾਰ ਹੈ, ਚਾਡਵਿਕ ਨੇ ਆਪਣੀ ਹਉਮੈ ਦੀ ਮੌਤ ਅਤੇ ਇਸ ਨੂੰ ਦਫ਼ਨਾਉਣ ਦਾ ਨਾਟਕੀ ਪ੍ਰਦਰਸ਼ਨ ਇਕ ਛੋਟੀ ਜਿਹੀ ਸਮਾਧੀ ਬਣਾ ਕੇ ਕੀਤਾ ਜਿਥੇ ਇਹ (ਹਉਮੈ) ਸਦਾ ਲਈ ਦੱਬੀ ਰਹੇਗੀ ਤੇ ਉਸ ਦਾ ਮੁੜ ਪਿੱਛਾ ਨਹੀਂ ਕਰੇਗੀ। ਉਹ ਪੱਕੇ ਤੌਰ ਤੇ ਆਸ਼ਰਮ ਵਿਚ ਰਹਿਣ ਲੱਗ ਪਿਆ ਤੇ ਵੇਦ ਪੁਰਾਣ ਅਤੇ ਮੰਦਰ ਦੀਆਂ ਹੋਰ ਰਸਮਾਂ ਅਦਾ ਕਰਨ ਵਿਚ ਬੜੀ ਦਿਲਚਸਪੀ ਲੈਣ ਲੱਗਾ।

ਕਾਲਜ ਵਿਚ ਪੜ੍ਹਾਉਣ ਵਾਲੇ ਇਕ ਪ੍ਰੋਫ਼ੈਸਰ ਕੇ. ਸੁਬਰਾਮਨੀਅਮ ਨੇ ਮਹਾਂਰਿਸ਼ੀ ਨਾਲ (1940 ਵਿਚ) ਹੋਈ ਆਪਣੀ ਭੇਟ ਨੂੰ ਜੀਵਨ ਦਾ ਖ਼ੁਸ਼ੀਆਂ ਭਰਪੂਰ ਸਾਕਾ ਦੱਸਦੇ ਹੋਏ ਇਸ ਤਰ੍ਹਾਂ ਬਿਆਨ ਕੀਤਾ ਹੈ, "ਮਨ ਆਪਣੀ ਨਿਗੂਣੀ ਜਿਹੀ ਹੋਂਦ ਪ੍ਰਗਟ ਕਰਨ ਤੋਂ ਪਹਿਲਾਂ ਹੀ ਸ਼ਾਂਤ ਹੋ ਗਿਆ। ਇਸ ਦੀ ਥਾਂ ਹੁਣ ਭਗਵਾਨ ਦੀ ਮੌਜੂਦਗੀ ਦਾ ਚੁੱਪ-ਅਹਿਸਾਸ ਸੀ ਜਿਸ ਦਾ ਇਕੋ ਤੱਤ ਮੁਕੰਮਲ ਸ਼ਾਂਤੀ ਸੀ। ਹੁਣ ਤਕ ਜਿਸ ਨੂੰ ਅਸੀਂ 'ਚੁੱਪ' ਜਾਂ ਮੌਨ ਕਹਿੰਦੇ ਸੀ, ਉਹ ਬਿਲਕੁਲ ਵੱਖਰੀ ਚੀਜ਼ ਸੀ—ਅਰਥਾਤ ਬੋਲਣ ਤੋਂ ਜ਼ਰਾ ਕੁ ਵਿਹਲ ਤਾਂ ਕਿ ਬੋਲਣ ਵਿਚ ਖ਼ਰਚ ਹੋਈ ਪਹਿਲੀ ਸ਼ਕਤੀ ਨੂੰ ਅਗਲੇ ਬੋਲਾਂ ਲਈ ਸੰਗਠਨ ਕੀਤਾ ਜਾਏ ਜਾਂ ਆਪਣੇ ਅੰਦਰ ਬੋਲਣ ਦਾ ਇਕ ਢੰਗ ਜਾਂ ਡੋਲਦੇ ਵਿਚਾਰਾਂ ਦੀ ਇਕ ਦੌੜਦੀ ਲੜੀ ਜਿਸ ਦੀ ਆਵਾਜ਼ ਦੂਜਿਆਂ ਨੂੰ ਸੁਣਾਈ ਨਹੀਂ ਦੇਂਦੀ...ਉਹ ਪਲ ਗੁਜ਼ਰ ਗਿਆ ਪਰ ਮੇਰਾ ਅੰਦਰਲਾ ਸ਼ਕਤੀਸ਼ਾਲੀ ਬਣ ਗਿਆ ਸੀ। ਮੌਨ ਅਤੇ ਏਕਾਂਤ ਨੇ ਉਸ ਮਗਰੋਂ ਮੇਰੇ ਅੰਦਰ ਡਰ ਪੈਦਾ ਕਰਨਾ ਬੰਦ ਕਰ ਦਿਤਾ। ਨਿਰਵਾਣ ਅਤੇ ਸ਼ੂਨਯ ਵਲ ਹੁਣ ਸ਼ਰਧਾ ਪੂਰਵਕ ਧਿਆਨ ਜਾਂਦਾ ਸੀ ਤੇ ਇਨ੍ਹਾਂ ਤੋਂ ਡਰ ਨਹੀਂ ਸੀ ਲਗਦਾ।

ਜੇ ਟੁਕੜੇ ਹੋਏ ਮਨਾਂ ਅਤੇ ਅਸ਼ਾਂਤ ਹਿਰਦਿਆਂ ਵਾਲੇ ਮਰਦਾਂ, ਔਰਤਾਂ ਨੂੰ ਮਹਾਂਰਿਸ਼ੀ ਦੇ ਦਰਸ਼ਨਾਂ ਦੁਆਰਾ ਸ਼ਾਂਤੀ ਮਿਲਦੀ ਤਾਂ ਪਸ਼ੂ, ਪੰਛੀ ਵੀ ਉਨ੍ਹਾਂ ਨਾਲ ਪੂਰੀ ਤਰ੍ਹਾਂ ਘੁਲ ਮਿਲ ਜਾਂਦੇ ਹਨ। ਜਦੋਂ ਉਹ ਪਹਾੜ ਉਤੇ ਵੱਖ ਵੱਖ ਗੁਫ਼ਾਵਾਂ ਵਿਚ ਰਹਿੰਦੇ ਸਨ ਤਾਂ ਕਈ ਮੌਕਿਆਂ ਤੇ ਸੱਪ ਅਤੇ ਬਿੱਛੂ ਉਨ੍ਹਾਂ ਦੇ ਸਰੀਰ ਤੇ ਰੀਂਗਣ ਲੱਗ ਜਾਂਦੇ ਸਨ ਤੇ ਅਜਿਹਾ ਕਰਦੇ ਸਮੇਂ ਨਾ ਡਰਦੇ। ਨਾ ਡਰ ਪੈਦਾ ਕਰਦੇ ਸਨ। ਰਮਨ ਆਸ਼ਰਮ ਵਿਖੇ ਇਕ ਗਊ ਲਕਸ਼ਮੀ ਤਾਂ ਵਿਸ਼ੇਸ਼ ਸਤਿਕਾਰ ਪ੍ਰਾਪਤ ਕਰਦੀ ਹੀ ਸੀ, ਨਾਲ ਹੀ ਵੱਡੀ ਗਿਣਤੀ ਵਿਚ ਗੁਲਹਿਰੀਆਂ, ਚਿੜੀਆਂ, ਮੋਰ, ਕੁੱਤੇ, ਬਾਂਦਰ ਵੀ ਆਸ਼ਰਮ ਨੂੰ ਆਪਣਾ ਘਰ ਸਮਝਦੇ ਸਨ ਅਤੇ ਕਿਸੇ ਵੀ ਹੋਰ ਪ੍ਰਾਹੁਣੇ ਵਾਂਗ ਮਹਾਂਰਿਸ਼ੀ ਦੀ ਦਇਆ-ਭਾਵਨਾ ਦਾ ਰਸ ਮਾਣਦੇ ਸਨ। ਅਤੇ ਜਦ ਵੀ ਆਸ਼ਰਮ ਦਾ ਕੋਈ ਪਾਲਤੂ ਜਾਨਵਰ ਮਰਦਾ ਤਾਂ ਉਸ ਦੀ ਪਿਆਰੀ ਯਾਦ ਵਿਚ ਉਸ ਦੀ ਇਕਛੋਟੀ ਜਿਹੀ ਸਮਾਧੀ ਬਣਾ ਦਿਤੀ ਜਾਂਦੀ।

ਇਕ ਵਾਰ ਬੰਗਲੌਰ ਦਾ ਇਕ ਸ਼ਰਧਾਲੂ ਭੇਟ ਵਜੋਂ ਕਬੂਤਰਾਂ ਦਾ ਇਕ ਜੋੜਾ ਲੈ ਆਇਆ। ਭਾਵੇਂ ਮਹਾਂਰਿਸ਼ੀ ਆਸ਼ਰਮ ਦੇ ਕਰਤੱਵਾਂ ਵਿਚ ਕਬੂਤਰਾਂ ਦੀ ਰਾਖੀ, ਉਨ੍ਹਾਂ ਦੇ ਖਾਣ ਪੀਣ, ਬਿੱਲੀਆਂ ਤੋਂ ਉਨ੍ਹਾਂ ਦੀ ਰਾਖੀ ਆਦਿ ਦਾ ਕੰਮ ਵਧਾਉਣਾ ਠੀਕ ਨਹੀਂ ਸਨ ਸਮਝਦੇ ਪਰ ਉਨ੍ਹਾਂ ਤੇ ਕਬੂਤਰ ਪ੍ਰਵਾਨ ਕਰਨ ਲਈ ਜ਼ੋਰ ਪਾਇਆ ਗਿਆ ਤੇ ਉਹ ਰਾਜ਼ੀ ਹੋ ਗਏ। ਉਨ੍ਹਾਂ ਨੇ ਕਬੂਤਰ ਲੈ ਲਏ, ਕੁਝ ਦੇਰ ਪਿਆਰ ਨਾਲ ਥਪਥਪਾਂਦੇ ਰਹੇ ਤੇ ਫਿਰ ਸਮਾਧੀ ਵਿਚ ਲੀਨ ਹੋ ਗਏ। ਉਨ੍ਹਾਂ ਲਈ ਪਿੰਜਰਾ ਲਿਆਉਣ ਲਈ ਇਕ ਘੰਟੇ ਦਾ ਸਮਾਂ ਲੱਗ ਗਿਆ। ਇਹ ਸਾਰਾ ਸਮਾਂ ਮਹਾਂਰਿਸ਼ੀ ਦੀ ਗੋਦ ਵਿਚ ਕਬੂਤਰ ਬਿਨਾਂ ਹਿਲੇ ਜੁਲੇ ਬੈਠੇ ਰਹੇ ਜਿਵੇਂ ਕਿ ਉਹ ਦੋਵੇਂ ਹੀ ਜੋਗੀ ਹੋਣ ਅਤੇ ਸਮਾਧੀ ਵਿਚ ਲੀਨ ਹੋਣ। ਮਹਾਂਰਿਸ਼ੀ ਨੇ ਕਿਹਾ, "ਕੌਣ ਜਾਣਦਾ ਹੈ ? ਉਹ ਆਏ ਤੇ ਹੁਣ ਜਾਣ ਤੋਂ ਇਨਕਾਰ ਕਰਦੇ ਹਨ। ਇਕ ਹੋਰ ਪਰਿਵਾਰ ਮੇਰੇ ਨਾਲ ਰਲ ਗਿਆ ਹੈ, ਜਿਵੇਂ ਕਿ ਪਹਿਲਾਂ ਮੇਰੇ ਕੋਲ ਘੱਟ ਹੋਣ।"

ਜਾਨਵਰ ਕੇਵਲ ਮਿੱਤਰ ਹੀ ਨਹੀਂ, ਅਧਿਆਪਕ ਵੀ ਹੋਣੇ ਚਾਹੀਦੇ ਹਨ। ਇਕ ਵਾਰ ਮਹਾਂਰਿਸ਼ੀ ਨੇ ਦਸਿਆ, "ਇਨ੍ਹਾਂ ਗੁਲਹਿਰੀਆਂ ਬਾਰੇ ਇਕ ਬੜੀ ਵਚਿੱਤਰ ਗੱਲ ਹੈ। ਤੁਸੀਂ ਇਨ੍ਹਾਂ ਅੱਗੇ ਜਿੰਨਾ ਮਰਜ਼ੀ ਖਾਣਾ ਰਖ ਦਿਉ, ਉਹ ਕੇਵਲ ਲੋੜ ਅਨੁਸਾਰ ਹੀ ਖਾਣਗੀਆਂ ਤੇ ਬਾਕੀ ਛੱਡ ਦੇਣਗੀਆਂ। ਚੂਹਾ ਇਸ ਤਰ੍ਹਾਂ ਨਹੀਂ ਕਰਦਾ। ਚੂਹੇ ਨੂੰ ਜੋ ਕੁਝ ਵੀ ਮਿਲੇਗਾ, ਚੁੱਕ ਕੇ ਆਪਣੇ ਬਿੱਲ ਵਿਚ ਜਮ੍ਹਾਂ ਕਰ ਲਵੇਗਾ।" ਉਥੇ ਹਾਜ਼ਰ ਵਿਅਕਤੀਆਂ ਵਿਚੋਂ ਇਕ ਨੇ ਕਿਹਾ, "ਇਹ ਸ਼ਾਇਦ ਇਸ ਲਈ ਹੈ ਕਿ ਗਲਹਿਰੀ ਘੱਟ ਸਮਝਦਾਰ ਹੈ ਕਿਉਂਕਿ ਇਹ ਭਵਿੱਖ ਬਾਰੇ ਨਾ ਸੋਚਦੀ ਹੈ, ਨਾ ਭਵਿੱਖ ਲਈ ਜੋੜਦੀ ਹੈ ਤੇ ਕੇਵਲ ਵਰਤਮਾਨ ਵਿਚ ਹੀ ਰਹਿੰਦੀ ਹੈ।" ਮਹਾਂਰਿਸ਼ੀ ਨੇ ਉੱਤਰ ਦਿਤਾ, "ਹਾਂ, ਅਸੀਂ ਸਿਆਣਪ ਇਸ ਨੂੰ ਕਹਿੰਦੇ ਹਾਂ ਕਿ ਯੋਜਨਾ (ਭਵਿੱਖ ਲਈ) ਬਣਾਈਏ ਤੇ ਵਰਤਮਾਨ ਵਿਚ ਦੁੱਖ ਭੋਗੀਏ ਜਿਵੇਂ ਕਿ ਭੋਗ ਹੀ ਰਹੇ ਹਾਂ। ਵੇਖੋ ਕਿੰਨੇ ਜਾਨਵਰ ਅਤੇ ਪੰਛੀ ਇਸ ਸੰਸਾਰ ਵਿਚ ਬਿਨਾਂ ਯੋਜਨਾ ਬਣਾਏ ਜੀਂਦੇ ਅਤੇ ਰਹਿੰਦੇ ਹਨ। ਉਨ੍ਹਾਂ ਨੂੰ ਜੋ ਕੁਝ ਮਿਲਦਾ ਹੈ, ਖਾ ਲੈਂਦੇ ਹਨ ਤੇ ਰਾਤ ਪੈਣ ਤੇ ਦਰੱਖਤਾਂ ਉਤੇ ਜਾ ਸੌਂਦੇ ਹਨ। ਉਹ ਬੜੇ ਖੁਸ਼ ਨੇ।" ਇਕ ਹੋਰ ਮੌਕੇ ਤੇ ਉਨ੍ਹਾਂ ਨੇ ਕਿਹਾ, "ਜਦੋਂ ਉਨ੍ਹਾਂ ਕੋਲ ਖਾਣ ਨੂੰ ਚੰਗਾ ਚੋਖਾ ਹੁੰਦਾ ਹੈ ਤਾਂ ਬਾਂਦਰ ਆਪਸ ਵਿਚ ਨਾ ਲੜਦੇ ਹਨ, ਨਾ ਇਕ ਦੂਜੇ ਨੂੰ ਵਕਦੇ ਹਨ। ਮੁਸੀਬਤ ਉਦੋਂ ਹੀ ਪੈਦਾ ਹੁੰਦੀ ਹੈ ਜਦੋਂ ਉਨ੍ਹਾਂ ਨੂੰ ਥੁੜ ਦਾ ਸਾਹਮਣਾ ਕਰਨਾ ਪੈਂਦਾ ਹੈ।"

ਇਹ ਵਿਸ਼ਵਾਸ ਕਰਨ ਦੇ ਕਾਰਨ ਮੌਜੂਦ ਹਨ ਕਿ ਮਹਾਂਰਿਸ਼ੀ ਪੰਛੀਆਂ ਅਤੇ ਜਾਨਵਰਾਂ ਦੀ ਭਾਸ਼ਾ ਸਮਝਦੇ ਸਨ। ਮਦਰਾਸ ਦੇ ਸਾਬਕਾ ਚੀਫ਼ ਜਸਟਿਸ ਸ੍ਰੀ ਅਨੰਤਨਾਰਾਇਨਨ ਲਿਖਦੇ ਹਨ :—

"ਭਗਵਾਨ, ਜੋ ਕਿ ਲਿਖਣ ਵਿਚ ਵਿਅਸਤ ਸਨ, ਆਪਣੀ ਐਨਕ ਤੇ ਹੋਰ ਸਮਾਨ

ਪਰ੍ਹਾਂ ਰਖ ਦੇਂਦੇ ਹਨ ਤੇ ਸੇਵਾਦਾਰ ਨੂੰ ਆਵਾਜ਼ ਮਾਰਦੇ ਹਨ ।

''ਚਿੜੀਆਂ ਦਾ ਜੋੜਾ ਹੁਣੇ ਮੇਰੇ ਕੋਲ ਆਇਆ ਸੀ ਤੇ ਸ਼ਿਕਾਇਤ ਕਰਦਾ ਸੀ, ਕਿ ਉਨ੍ਹਾਂ ਦਾ ਆਲਣਾ ਢਾਹ ਦਿਤਾ ਗਿਆ ਹੈ । ਮੈਂ ਆਪ ਵੇਖਿਆ ਹੈ ਤੇ ਉਨ੍ਹਾਂ ਦਾ ਆਲਣਾ ਉਥੇ ਨਹੀਂ । ਮਾਧਵ ਕਿਸੇ ਨੇ ਆਹਲਣਾ ਉਥੋਂ ਹਟਾਇਆ ਹੈ ?''

ਸੇਵਾਦਾਰ ਮੰਨਦਾ ਹੈ ਕਿ ਆਹਲਣਾ ਉਸ ਨੇ ਚੁਕਿਆ ਸੀ ਕਿਉਂਕਿ ਮਹਾਂਰਿਸ਼ੀ ਦੇ ਆਸਣ ਦੇ ਉਪਰ ਬਾਰ ਬਾਰ ਆਹਲਣੇ ਦਾ ਬਣਨਾ ਨਿਰੀ ਮੁਸੀਬਤ ਬਣ ਗਈ ਸੀ । ਭਗਵਾਨ ਉੱਤਰ ਦੇਂਦੇ ਹਨ, ''ਠੀਕ ਹੋਇਆ ਨਾ । ਇਸੇ ਲਈ ਤਾਂ ਚਿੜੀਆਂ ਸ਼ਿਕਾਇਤ ਕਰ ਰਹੀਆਂ ਸਨ । ਵਿਚਾਰੀਆਂ ਗਰੀਬਣੀਆਂ......।

ਉਹ ਜੋ ਪਿਆਰ ਵਿਚ ਗੜੁੱਚ ਹੁੰਦਾ ਹੈ, ਉਸ ਦੇ ਸਾਹਮਣੇ ਸਭ ਭੇਤ ਨੰਗੇ ਹੋ ਜਾਂਦੇ ਹਨ ਤੇ ਸਾਰੇ ਜੀਵ ਜੰਤੂ ਉਸ ਜਾਣੀ ਜਾਣ ਸਾਹਮਣੇ ਇਸ ਤਰ੍ਹਾਂ ਬੋਲਦੇ ਹਨ ਜਿਵੇਂ ਆਪਸ ਵਿਚ ਗੱਲਾਂ ਕਰਦੇ ਹਨ ।''

ਇਕ ਵਾਰ ਇਕ ਕਸ਼ਮੀਰੀ ਨੌਕਰ ਨੇ ਆਪਣੇ ਮਾਲਕ ਨੂੰ ਬੜੀ ਗੰਭੀਰਤਾ ਨਾਲ ਦਸਿਆ ਕਿ ਮਹਾਂਰਿਸ਼ੀ ਨੇ ਉਸ ਨਾਲ ਉਸ ਦੀ ਮਾਤ-ਭਾਸ਼ਾ ਵਿਚ ਗੱਲ ਕੀਤੀ ਸੀ । ਇਹ ਹਕੀਕਤ ਸੀ ਜਾਂ ਭਰਮ ਪਰ ਮਹਾਂਰਿਸ਼ੀ ਦਾ ਸੰਸਕ੍ਰਿਤ, ਮਲਿਆਲਮ ਅਤੇ ਤੇਲਗੂ ਦਾ ਗਿਆਨ ਹੈਰਾਨ ਕਰਨ ਵਾਲਾ ਸੀ ਜਦ ਕਿ ਇਹ ਭਾਸ਼ਾਵਾਂ ਉਨ੍ਹਾਂ ਨੇ ਐਵੇਂ ਇਧਰੋਂ ਉਧਰੋਂ ਹੀ ਸਿਖੀਆਂ ਸਨ । ਭਾਵੇਂ ਉਹ ਅੰਗਰੇਜ਼ੀ ਵਿਚ ਘੱਟ ਵੱਧ ਹੀ ਬੋਲਦੇ ਸਨ, ਉਹ ਇਸ ਭਾਸ਼ਾ ਨੂੰ ਵੀ ਬੜੀ ਚੰਗੀ ਤਰ੍ਹਾਂ ਸਮਝਦੇ ਸਨ ਤੇ ਜਿਥੇ ਲੋੜ ਪੈਂਦੀ, ਕਈ ਫਿਕਰੇ ਬੜੀ ਮੁਹਾਰਤ ਨਾਲ ਬੋਲਦੇ ਸਨ । ਜ਼ਰੂਰਤ ਪੈਣ ਤੇ 'ਰਿਗਰੇਸਸ ਐਂਡ ਇਨਫਿਨੀਟਮ' ਅਤੇ 'ਆਟੋਮੈਟਿਕ ਡੀਵਾਈਨ ਐਕਟਿਵਟੀ' ਵਰਗੇ ਮੁਹਾਵਰਿਆਂ ਦਾ ਪ੍ਰਯੋਗ ਬਹੁਤ ਹੀ ਉਪਯੁਕਤ ਢੰਗ ਨਾਲ ਕਰਦੇ ਸਨ । ਉਹ ਬਾਈਬਲ ਦੇ ਫ਼ਲਸਫੇ ਅਤੇ ਸ਼ੇਕਸਪੀਅਰ, ਵਰਡਸਵਰਥ, ਸ਼ੈਲੇ ਅਤੇ ਕੀਟਸ ਦੀਆਂ ਲਿਖਤਾਂ ਬਾਰੇ ਬੜੀ ਦਿਲਚਸਪੀ ਨਾਲ ਸੁਣਦੇ । ਫ਼ਸਟ ਕੋਰਿਨਥੀਅਨਜ਼ ਤੇਰਵੇਂ ਅਧਿਆਏ ਵਿਚ ਪ੍ਰੇਮ ਦੀ ਵਾਰ (ਲੰਮੀ ਕਵਿਤਾ) ਪੜ੍ਹ ਕੇ ਮਹਾਂਰਿਸ਼ੀ ਵੀ ਮਹਾਤਮਾ ਗਾਂਧੀ ਵਾਂਗ ਹੀ ਬੜੇ ਪ੍ਰਭਾਵਿਤ ਹੋਏ । ਈਸਾਈ ਅਤੇ ਗ਼ੈਰ-ਈਸਾਈ ਸ਼ਰਧਾਲੂਆਂ ਲਈ ਵੀ, ਬਾਈਬਲ ਵਿਚੋਂ ਉਹ ਹੇਠ ਲਿਖੇ ਵਾਕ ਅਕਸਰ ਸੁਣਾਉਂਦੇ :—

| | | |
|---|---|---|
| ਸ਼ਾਂਤ ਰਹੋ ਤੇ ਜਾਣ ਲਉ ਕਿ ਮੈਂ ਹੀ ਰੱਬ ਹਾਂ । | ਸ਼ਾਮ, | 46.10 |
| ਉਹ ਮੈਂ ਹੀ ਹਾਂ ਮੈਂ ਹੀ ਹਾਂ । | ਐਕਸੋਡਸ, | 3.14 |
| ਪਰਮਾਤਮਾ ਦੀ ਬਾਦਸ਼ਾਹਤ ਤੁਹਾਡੇ ਅੰਦਰ ਹੈ । | ਸੇਂਟ ਲਿਊਕ, | 17.21 |
| ਅਬਰਾਹਮ ਤੋਂ ਪਹਿਲਾਂ ਮੈਂ ਸੀ | ਸੇਂਟ ਜਾਹਨ, | 8.58 |
| ਮੈਂ ਤੇ ਮੇਰਾ ਪਿਤਾ ਇਕ ਹਨ । | ਸੇਂਟ ਜਾਹਨ, | 10.30 |

ਕੀਟਸ ਦੀ ਕਵਿਤਾ 'ਓਡ ਟੂ ਨਾਈਟਿੰਗੇਲ' ਬਾਰੇ ਉਨ੍ਹਾਂ ਨੇ ਟਿੱਪਣੀ ਕੀਤੀ ਸੀ ?

"ਪਹਿਲੇ ਬੰਦ ਵਿਚ ਪੰਛੀ ਜੀਵ ਹੈ ਜੋ ਫੱਲ ਖਾਂਦਾ ਹੈ ਅਤੇ ਗੀਤ ਗਾਉਂਦਾ ਹੈ ਜਦ ਕਿ ਸਤਵੇਂ ਬੰਦ ਵਿਚ "ਅਮਰ ਪੰਛੀ ਜੋ ਮਰਨ ਲਈ ਨਹੀਂ ਜੰਮਿਆ" ਉਹ ਪੰਛੀ ਹੈ ਜੋ ਵੇਖਦਾ ਰਹਿੰਦਾ ਹੈ ਤੇ ਗਿਆਨ ਦਾ ਪ੍ਰਤੀਕ ਹੈ।" ਉਨ੍ਹਾਂ ਨੇ ਇਸਲਾਮ ਦਾ ਅਰਥ ਅਤੇ ਇਸ ਦੀ ਕੇਂਦਰੀ ਸਿਖਿਆ ਹੀ ਮਹਾਂਸ਼ਕਤੀ (ਪਰਮਾਤਮਾ) ਕੋਲ ਆਪਾ ਸਮਰਪਣ ਕਰਨਾ ਤੇ ਉਸ ਦੀ ਰਜ਼ਾ ਵਿਚ ਰਹਿਣਾ ਦਸਿਆ ਹੈ, ਅਲਾਹਾਬਾਦ ਯੂਨੀਵਰਸਿਟੀ ਦੇ ਡਾ: ਐਮ ਹਫ਼ੀਜ਼ ਸਈਯਦ ਉਤੇ ਮਹਾਂਰਿਸ਼ੀ ਦੇ ਦਰਸ਼ਨਾਂ ਅਤੇ ਸ਼ਬਦਾਂ ਦਾ ਪ੍ਰਭਾਵ ਉਨ੍ਹਾਂ ਦਾ ਆਪਣੇ ਧਰਮ ਵਿਚ ਵਿਸ਼ਵਾਸ ਹੋਰ ਪੱਕਾ ਹੋਣਾ ਨਿਕਲਿਆ ਜਦ ਕਿ ਨਾਲ ਹੀ ਅਜੋਕੀਆਂ ਵਿਗਿਆਨਕ ਅਤੇ ਮਨੋਵਿਗਿਆਨਕ ਧਾਰਨਾਵਾਂ ਵੀ ਪੂਰੀਆਂ ਹੋ ਗਈਆਂ। ਡਾ: ਸਈਯਦ ਕਹਿੰਦੇ ਹਨ :—

"ਉਨ੍ਹਾਂ ਦਾ ਸਾਦਾ, ਸਾਧਾਰਣ ਅਤੇ ਗੁੰਝਲ-ਰਹਿਤ ਫ਼ਲਸਫ਼ਾ ਜੋ ਕਿ ਉਨ੍ਹਾਂ ਦੇ ਰੋਜ਼ਾਨਾ ਜੀਵਨ ਵਿਚ ਸਪੱਸ਼ਟ ਤੌਰ ਕੇ ਝਲਕਦਾ ਸੀ, ਜੀਵਨ ਦੇ ਰਹੱਸ ਖੋਲ੍ਹਣ ਲਈ ਚਾਬੀ ਦਾ ਕੰਮ ਦੇਂਦਾ ਹੈ ਅਤੇ ਅਮਲੀ ਰੂਪ ਵਿਚ ਸਾਨੂੰ ਪੇਸ਼ ਆਉਂਦੀਆ ਗੁੰਝਲਦਾਰ ਰਾਜਸੀ, ਸਮਾਜਕ, ਧਾਰਮਕ ਅਤੇ ਆਰਥਕ ਸਮੱਸਿਆਵਾਂ ਨੂੰ ਹੱਲ ਕਰਦਾ ਹੈ। ਪਰ ਅਰੁਨਾਚਲ ਦਾ ਸਾਧ ਕੋਈ ਸਿਧਾਂਤਵਾਦੀ ਗੁਰੂ ਨਹੀਂ, ਨਾ ਹੀ ਧਰਮ ਪ੍ਰਚਾਰਕ ਜਾਂ ਸੁਧਾਰਕ ਹੀ। ਉਹ ਅਸਲ ਵਿਚ ਇਕ ਆਤਮਕ ਵਿਗਿਆਨੀ ਹੈ ਜਿਸ ਨੇ ਸੱਚ ਦੀ ਖੋਜ ਲਈ ਬੜਾ ਵਿਗਿਆਨਕ ਢੰਗ ਲਭਿਆ ਹੈ ਅਤੇ ਜਿਸ ਕੰਮ ਲਈ ਆਪਣੀ ਅੰਤਰ-ਬੁੱਧੀ ਨੂੰ ਵਰਤਿਆ ਹੈ ਜਿਸ ਵਿਚ ਦਲੀਲ ਸਮੋਈ ਹੋਈ ਹੈ। ਉਨ੍ਹਾਂ ਨੇ ਆਪਣੇ ਯਤਨਾਂ ਦੁਆਰਾ ਅਤੇ ਅੰਦਰਲੇ ਦੀ ਡੂੰਘੀ ਪੜਚੋਲ ਰਾਹੀਂ ਆਪਾ ਜਾਣਨ ਦੀ ਸਫ਼ਲਤਾ ਪ੍ਰਾਪਤ ਕੀਤੀ। ਇਕ ਅਜੋਕਾ ਵਿਗਿਆਨੀ ਇਕ ਵਿਸ਼ੇਸ਼ ਸੱਚ ਦੀ ਖੋਜ ਕੇਵਲ ਆਪਣੇ ਲਈ ਨਹੀਂ ਕਰਦਾ, ਸਗੋਂ ਨਸਲ ਜਾਂ ਕੌਮੀਅਤ ਦਾ ਭੇਤ ਰੱਖੇ ਬਿਨਾਂ, ਹਰ ਇਕ ਲਈ ਸੱਚ ਦੀ ਖੋਜ ਕਰਦਾ ਹੈ। ਉਹ ਆਪਣਾ ਗਿਆਨ ਉਨ੍ਹਾਂ ਸਾਰਿਆਂ ਨਾਲ ਸਾਂਝਾ ਕਰਦਾ ਹੈ ਜੋ ਅਜਿਹਾ ਕਰਨਾ ਚਾਹੁੰਦੇ ਹਨ। ਇਕ ਵਿਗਿਆਨੀ ਦੀ ਤਰ੍ਹਾਂ ਹੀ, ਸ੍ਰੀ ਮਹਾਂਰਿਸ਼ੀ ਵੀ ਆਪਣੀ ਸਬਰ ਵਾਲੀ ਖੋਜ ਆਪਣੇ ਸ਼ਰਧਾਲੂਆਂ ਅਤੇ ਇਸ ਵਿਸ਼ੇ ਦੇ ਗੰਭੀਰ ਵਿਦਿਆਰਥੀਆਂ ਨਾਲ ਸਾਂਝੀ ਕਰਦੇ ਹਨ ਤਾਂਕਿ ਆਤਮਕ ਗਿਆਨ ਦੀ ਸ਼ਮ੍ਹਾਂ ਇਕ ਤੋਂ ਬਾਅਦ ਦੂਜੀ ਨਸਲ ਤਕ ਜਗਦੀ ਰਹੇ।"

ਵੇ ਵੂ ਵੇ (ਟਰੈਂਸ ਗਰੇਅ) ਜੋ ਕਿ ਅਦਵੈਤ ਅਤੇ ਬੁੱਧ ਧਰਮ ਦਾ ਮੰਨਿਆ ਪ੍ਰਮੰਨਿਆ ਲੇਖਕ ਹੈ, ਮਹਾਂਰਿਸ਼ੀ ਵਿਚ ਨਵੇਂ ਅਤੇ ਪੁਰਾਣੇ ਯੁਗਾਂ ਦਾ ਸੁਮੇਲ ਵੇਖਦਾ ਹੈ। ਉਹ ਕਹਿੰਦਾ ਹੈ—

"ਸਾਡੇ ਸਮੇਂ ਵਿਚ ਹੋਰ ਕੌਣ ਹੈ ਜੋ ਅੱਧੀ ਸਦੀ ਤਕ ਜੀਵਿਆ, ਹਰ ਇਕ ਨੂੰ ਹਰ ਸਮੇਂ ਉਪਲਭਧ ਰਿਹਾ, ਪ੍ਰਭੂ ਨਾਲ ਇਕਮਿਕ ਹੋਣ ਦੀ ਅਵੱਸਥਾ ਵਿਚ,

ਜਿਵੇਂ ਕਿ ਮਨੁੱਖ ਵੇਖ ਸਕਦਾ ਹੈ ? ਸਾਡੇ ਵਿਚੋਂ ਸੈਂਕੜੇ ਹੀ ਉਨ੍ਹਾਂ ਨੂੰ ਨਿਜੀ ਤੌਰ ਤੇ ਜਾਣਦੇ ਸਨ ਤੇ ਉਸ ਤੋਂ ਸਿਵਾ ਹੋਰ ਕਿਸ ਬਾਰੇ ਇਹ ਕਿਹਾ ਜਾ ਸਕਦਾ ਹੈ ? ਆਪਣੇ ਵਿਚਕਾਰ ਅਜਿਹੀ ਹਸਤੀ ਨੂੰ ਵੇਖ ਸਕਣਾ ਕਿੰਨੀ ਸ਼ਾਨਦਾਰ ਗੱਲ ਹੈ ਤੇ ਇਹ ਵੀ ਕਿ ਉਸ ਦੇ ਸ਼ਬਦਾਂ ਅਤੇ ਰਹਿਣੀ ਸਹਿਣੀ ਨੂੰ ਸ਼ਾਸਤਰਾਂ ਰਾਹੀਂ ਪਿਛਲੇ ਮਹਾਂਪੁਰਸ਼ਾਂ ਦੇ ਸ਼ਬਦਾਂ ਨਾਲ ਟਾਕੇਰਾ ਕਰ ਸਕੀਏ। ਕੇਵਲ ਭਗਵਾਨ ਰਾਹੀਂ ਹੀ ਅਸੀਂ ਉਨ੍ਹਾਂ ਸ਼ਬਦਾਂ ਅਤੇ ਸ਼ਾਸਤਰਾਂ ਨੂੰ ਪਰਖ ਸਕਦੇ ਹਾਂ ਅਤੇ ਆਪ ਵੇਖ ਸਕਦੇ ਹਾਂ ਕਿ ਉਹ ਨਿਰੇ ਸੁਪਨੇ ਜਾਂ ਕਲਪਨਾ ਮਾਤਰ ਹੀ ਨਹੀਂ ਸਨ।"

ਆਰਥਰ ਆਸਬਾਰਨ ਤੀਰੂਵੰਨਾਮਲਾਈ ਵਿਖੇ 1945 ਵਿਚ ਆਸ਼ਰਮ ਆਇਆ ਜਿੱਥੇ ਉਸਦੀ ਪਤਨੀ ਤੇ ਬੱਚੇ ਪਹਿਲਾਂ ਹੀ ਰਹਿ ਰਹੇ ਸਨ। ਮਗਰੋਂ ਉਸ ਨੇ ਮਹਾਂਰਿਸ਼ੀ ਦੇ ਜੀਵਨ ਬਾਰੇ ਡੂੰਘੀ ਨੀਝ ਨਾਲ ਕਾਫੀ ਕੁਝ ਲਿਖਿਆ। ਉਸਨੇ 1964 ਵਿਚ 'ਮਾਊਂਟੇਨ ਪਾਥ' ਨਾਂ ਦਾ ਰਸਾਲਾ ਜਾਰੀ ਕੀਤਾ ਅਤੇ 1970 ਵਿਚ ਆਪਣੀ ਮੌਤ ਤੱਕ ਇਸ ਦਾ ਸੰਪਾਦਨ ਕੀਤਾ। ਆਸਬਾਰਨ ਨੇ ਹੈਰਾਨੀ ਪ੍ਰਗਟ ਕੀਤੀ ਕਿ ਪਹਿਲੀ ਭੇਟ ਵਿਚ ਉਸ ਦੇ ਮਨ ਤੇ ਮਹਾਂਰਿਸ਼ੀ ਦਾ ਕੋਈ ਪ੍ਰਭਾਵ ਨਹੀਂ ਪਿਆ।' ਉੱਨਾ ਵੀ ਨਹੀਂ ਜਿੰਨਾ ਉਨ੍ਹਾਂ ਦੀਆਂ ਤਸਵੀਰਾਂ ਨੇ ਪਾਇਆ ਸੀ।' ਕਈ ਹਫ਼ਤਿਆਂ ਮਗਰੋਂ, ਇਕ ਸ਼ਾਮ, 'ਭਗਵਾਨ ਆਪਣੇ ਆਸਨ ਨਾਲ ਢਾਸਣਾ ਲਾਈ ਬੈਠੇ ਸਨ ਤੇ ਉਨ੍ਹਾਂ ਦੇ ਸਾਹਮਣੇ ਮੈਂ ਪਹਿਲੀ ਕਤਾਰ ਵਿਚ ਬੈਠਾ ਸੀ। ਉਹ ਮੇਰੇ ਵਲ ਵੇਖ ਕੇ, ਸਿੱਧੇ ਬੈਠ ਗਏ ਤੇ ਉਹ ਸੁਕੜੀਆਂ ਹੋਈਆਂ ਅੱਖਾਂ ਨਾਲ ਮੇਰੇ ਵਲ ਨਿਰੰਤਰ ਵੇਖਦੇ ਰਹੇ ਏਨੀ ਸ਼ਿੱਦਤ ਨਾਲ ਕਿ ਮੈਂ ਬਿਆਨ ਨਹੀਂ ਕਰ ਸਕਦਾ। ਅਤੇ ਫਿਰ ਚੁੱਪ ਸੰਪੂਰਨ ਸ਼ਾਂਤੀ, ਬਿਆਨ ਨਾ ਕੀਤੀ ਜਾਣ ਵਾਲੀ ਰੋਸ਼ਨੀ ਅਤੇ ਅਨੰਦ। ਪਹਿਲੇ ਪਹਿਲ ਮੈਂ ਇਹ ਮਹਿਸੂਸ ਨਾ ਕਰ ਸਕਿਆ ਕਿ ਇਕ ਦ੍ਰਿਸ਼ਟੀ ਰਾਹੀਂ ਮੇਰੇ ਅੰਦਰ ਇਹ ਸ਼ਕਤੀ ਆ ਗਈ ਸੀ ਤੇ ਮੇਰੇ ਮਨ ਦੀ ਸੋਚ ਬਦਲ ਗਈ ਸੀ। ਮਗਰੋਂ ਮੈਨੂੰ ਪਤਾ ਲੱਗਾ ਕਿ ਹੋਰ ਸ਼ਰਧਾਲੂਆਂ ਨਾਲ ਵੀ ਇਸ ਤਰ੍ਹਾਂ ਹੀ ਹੋਇਆ ਸੀ ਤੇ ਉਨ੍ਹਾਂ ਲਈ ਵੀ ਅਜਿਹਾ ਅਨੁਭਵ ਭਗਵਾਨ ਦੀ ਅਗਵਾਈ ਵਿਚ ਕ੍ਰਿਆਸ਼ੀਲ ਸਾਧਨਾ ਦਾ ਕਾਰਨ ਬਣਿਆ ਸੀ।'

ਮਹਾਂਰਿਸ਼ੀ ਦੀ ਹਾਜ਼ਰੀ ਵਿਚ, ਪੂਰਨ ਸ਼ਾਂਤੀ ਦੀ ਪ੍ਰਾਪਤੀ, ਜਿਸਦੀ ਪੁਸ਼ਟੀ ਕਈ ਸ਼ਰਧਾਲੂਆਂ ਨੇ ਕੀਤੀ ਹੈ, ਉਸ ਉੱਤਰ ਨਾਲ ਮੇਲ ਖਾਂਦੀ ਹੈ ਜੋ ਮਹਾਂਰਿਸ਼ੀ ਨੇ ਇਕ ਸ਼ਰਧਾਲੂ ਦੇ ਇਸ ਪ੍ਰਸ਼ਨ ਵਜੋਂ ਦਿਤਾ ਸੀ ਕਿ ਜਦ ਕਈ ਮਹਾਤਮਾ ਉਨ੍ਹਾਂ ਦਾ ਧਿਆਨ ਆਪਣੇ ਵਲ ਖਿਚਦੇ ਹਨ ਤਾਂ ਉਹ ਕਿਸ ਦੇ ਪਿੱਛੇ ਲੱਗਣ—'ਆਪਣਾ ਗੁਰੂ ਉਸਨੂੰ ਚੁਣੋ ਜੋ ਤੁਹਾਨੂੰ ਸ਼ਾਂਤੀ ਦੇ ਸਕੇ।' ਮਹਾਂਰਿਸ਼ੀ ਨੂੰ ਤਾਤਵਰਿਆ ਦੀ ਕਥਾ ਬੜੀ ਚੰਗੀ ਲਗਦੀ ਸੀ, ਜਿਸ ਨੇ ਆਪਣੇ ਗੁਰੂ ਦੀ ਮਹਿਮਾ ਵਿਚ ਇਕ ਕਵਿਤਾ (ਵਾਰ) ਲਿਖੀ ਸੀ ਤੇ ਵਿਦਵਾਨਾਂ ਨੂੰ ਸੁਨਾਉਣ ਲਈ ਉਨ੍ਹਾਂ ਦਾ ਇਕੱਠ ਕੀਤਾ ਕਿ 'ਵਾਰ' ਤਾਂ ਕੇਵਲ

ਇਕ ਯੋਧੇ ਦੀ ਉਪਮਾ ਵਿਚ ਗਾਈ ਜਾ ਸਕਦੀ ਹੈ ਜਿਸ ਨੇ ਹਜ਼ਾਰ ਹਾਥੀ ਯੁਧ ਦੇ ਮੈਦਾਨ ਵਿਚ ਮਾਰੇ ਹੋਣ ਪਰ ਇਕ ਸਾਧ ਦੀ ਵਾਰ ਤਾਂ ਗਾਈ ਹੀ ਨਹੀਂ ਜਾ ਸਕਦੀ। ਤਦ ਕਵੀ ਨੇ ਕਿਹਾ, 'ਚਲੋ ਸਾਰੇ ਮੇਰੇ ਗੁਰੂ ਕੋਲ ਅਤੇ ਉਥੇ ਹੀ ਇਸ ਗੱਲ ਦਾ ਫੈਸਲਾ ਹੋ ਜਾਏ।' ਉਹ ਸਾਰੇ ਗੁਰੂ ਕੋਲ ਜਾ ਕੇ ਬੈਠ ਗਏ ਤਾਂ ਪੰਡਤਾਂ ਦਾ ਇਤਰਾਜ਼ ਦੱਸਿਆ ਗਿਆ। ਗੁਰੂ ਚੁੱਪ ਚਾਪ ਬੈਠਾ ਰਿਹਾਂ ਤੇ ਬਾਕੀ ਸਾਰੇ ਵੀ ਇਸੇ ਤਰ੍ਹਾਂ ਬੈਠੇ ਰਹੇ। ਇਸ ਤਰ੍ਹਾਂ ਕਈ ਦਿਨ ਬੀਤ ਗਏ ਤੇ ਕਿਸੇ ਨੂੰ ਕੋਈ ਵਿਚਾਰ ਨਾ ਫੁਰਿਆ। ਇਸ ਲੰਮੀ ਚੁੱਪੀ ਦੇ ਅੰਤ ਵਿਚ ਗੁਰੂ ਨੇ ਆਪਣੇ ਮਨ ਨੂੰ ਜ਼ਰਾ ਕੁ ਹਿਲਾਇਆ ਤੇ ਸਾਰੇ ਇਕੱਠ ਨੇ ਇਕ ਆਵਾਜ਼ ਹੋ ਕੇ ਕਹਿ ਦਿਤਾ, 'ਇਸ ਮਹਾਂਪੁਰਸ਼ ਵਲੋਂ ਸਾਡੇ ਹੰਕਾਰ ਦੇ ਬੇਕਾਬੂ ਹਾਥੀਆਂ ਨੂੰ ਵੱਸ ਕਰਨ ਦੇ ਮੁਕਾਬਲੇ ਤੇ ਹਜ਼ਾਰ ਜੀਉਂਦੇ ਹਾਥੀਆਂ ਨੂੰ ਮਾਰਨਾ ਕੁਝ ਵੀ ਨਹੀਂ। ਤੇ ਫਿਰ ਉਨ੍ਹਾਂ ਤਾਤਵਰਿਆਂ ਨੂੰ ਆਪਣੀ 'ਵਾਰ' ਸੁਨਾਉਣ ਲਈ ਬੇਨਤੀ ਕਰ ਦਿਤੀ।

ਮਹਾਂਰਿਸ਼ੀ ਦੀ ਸਿਖਿਆ ਅਨੁਸਾਰ ਜੀਵਨ ਅਤੇ ਮੌਤ ਦਾ ਕੋਈ ਮਹੱਤਵ ਨਹੀਂ ਪਰ ਅਦਵੈਤਵਾਦੀਆਂ ਵਿਚੋਂ ਵੀ ਥੋੜੇ ਹੀ ਅਜਿਹੇ ਹਨ ਜਿਨ੍ਹਾਂ ਨੂੰ ਮੋਹ ਅਤੇ ਇੱਛਾ ਦੀ ਪਕੜ ਨਹੀਂ। ਫ਼ਰਵਰੀ 1949 ਵਿਚ ਉਨ੍ਹਾਂ ਦੀ ਅੰਤਮ ਬੀਮਾਰੀ ਸਮੇਂ ਜਦੋਂ ਉਨ੍ਹਾਂ ਦੀ ਖੱਬੀ ਬਾਂਹ ਦੀ ਕੂਹਣੀ ਤੇ ਕੈਂਸਰ ਹੋ ਗਿਆ ਤੇ ਉਪਰ ਵਲ ਫੈਲਣ ਲੱਗ ਪਿਆ ਤਾਂ ਸ਼ਰਧਾਲੂ ਜੋ ਸਦਾ ਉਨ੍ਹਾਂ ਦੇ ਸਰੀਰ ਕਰਕੇ ਬਣੇ ਰਹਿਣ ਅਤੇ ਦਰਸ਼ਨ ਦੇਂਦੇ ਰਹਿਣ ਦੀ ਤਾਂਘ ਕਰਦੇ ਸਨ, ਬੜੇ ਚਿੰਤਾਤੁਰ ਹੋ ਗਏ। ਸਵਾਮੀ ਚਾਹੁੰਦੇ ਸਨ ਕਿ ਕੁਦਰਤ ਆਪਣਾ ਕੰਮ ਕਰ ਲਵੇ ਪਰ ਉਨ੍ਹਾਂ ਤੇ ਜ਼ੋਰ ਪਾ ਕੇ ਕੁਝ ਆਪਰੇਸ਼ਨ ਕਰਵਾ ਦਿਤੇ ਗਏ। ਡਾਕਟਰ ਜਾਣਦੇ ਸਨ ਕਿ ਦਰਦ ਜੋ ਕਈ ਮਹੀਨੇ ਤੱਕ ਚਲਦੀ ਰਹੀ, ਮਾਰ ਮੁਕਾਣ ਵਾਲੀ ਸੀ ਤੇ ਉਹ ਅਤੇ ਹੋਰ ਲੋਕ ਇਸ ਗੱਲ ਤੇ ਹੈਰਾਨ ਹੁੰਦੇ ਰਹੇ ਕਿ ਸਵਾਮੀ ਕਿਸ ਬੇਪ੍ਰਵਾਹੀ ਨਾਲ ਇਸ ਨੂੰ ਬਰਦਾਸ਼ਤ ਕਰਦੇ ਰਹੇ ਸਨ। ਉਹ ਇਹ ਵੀ ਸੋਚਦੇ ਕਿ ਏਨੀ ਚੰਗੀ ਆਤਮਾ ਨੂੰ ਇਹ ਦੁੱਖ ਕਿਉਂ ਆ ਬਣਿਆ ਹੈ। ਕੁਝ ਸੋਚਦੇ ਕਿ ਦੂਜਿਆਂ ਦੇ ਪਾਪ ਆਪਣੀ ਦਇਆ ਨਾਲ ਦੂਰ ਕਰਨ ਵਾਲੇ ਨੂੰ ਕੀਮਤ ਚੁਕਾਣੀ ਪੈ ਰਹੀ ਹੈ ਪਰ ਕੁਝ ਇਹ ਵੀ ਸੋਚਦੇ ਕਿ ਹੁਣ ਅੰਤ ਹੋ ਜਾਣਾ ਚਾਹੀਦਾ ਹੈ ਤਾਂਕਿ ਆਰਾਮ ਮਿਲ ਸਕੇ। ਸਰੀਰ ਦੇ ਇਸ ਲੰਮੇ ਘੋਲ ਦੁਆਰਾ, ਸਵਾਮੀ ਨੇ ਜੁਲਾਈ 1896 ਵਾਲਾ ਨਾਟਕ ਲੋਕਾਂ ਸਾਹਮਣੇ ਫਿਰ ਦੁਹਰਾਇਆ ਅਤੇ ਆਪਣੇ ਸ਼ਰਧਾਲੂਆਂ ਨੂੰ ਸਮਝਾਇਆ ਕਿ ਜਿਵੇਂ ਉਨ੍ਹਾਂ ਦਾ ਸਰੀਰ ਬਾਕੀ ਲੋਕਾਂ ਦੀ ਤਰ੍ਹਾਂ ਨਾਸ਼ਵਾਨ ਹੈ, ਉਹ (ਸ਼ਰਧਾਲੂ) ਆਪਣੀ ਜਾਗੀ ਹੋਈ ਬੁਧੀ ਦੁਆਰਾ, ਸਵਾਮੀ ਨਾਲ ਪ੍ਰਾਸ੍ਰੀਰਕ ਅਨੰਦ ਰੱਲ ਕੇ ਮਾਣ ਸਕਦੇ ਹਨ। ਉਹ ਜੋ ਜੁਲਾਈ ਦੇ ਵਿਚਾਰ ਨਾਲ ਬੜੇ ਵਿਆਕੁਲ ਹੋਏ ਸਨ, ਮਹਾਂਰਿਸ਼ੀ ਨੇ ਕਿਹਾ, 'ਮੈਂ ਜਾ ਨਹੀਂ ਰਿਹਾ, ਮੈਂ ਕਿਥੇ ਜਾ ਸਕਦਾ ਹਾਂ ? ਮੈਂ ਇਥੇ ਹਾਂ।' ਜਨਮ ਤੇ ਮੌਤ ਸਰੀਰ ਲਈ ਚੁਣੇ ਹਨ ਪਰ ਸਰੀਰ ਤੋਂ ਪਰ੍ਹਾਂ ਦੀ ਹੋਂਦ ਸਮੇਂ ਅਤੇ ਸਥਾਨ ਦੀਆਂ ਹੋਂਦਾਂ ਪਾਰ ਕਰ ਲੈਂਦੀ ਹੈ ਤੇ ਉਸ ਲਈ ਆਉਣਾ ਜਾਣਾ, ਮਿਲਣਾ ਜਾਂ ਵੱਖ ਹੋਣਾ ਕੁਝ ਵੀ ਨਹੀਂ ਹੁੰਦਾ।

14 ਅਪ੍ਰੈਲ 1950 ਨੂੰ ਅੰਤਮ ਸਮਾਂ ਆ ਗਿਆ। ਇਕ ਫ਼ਰਾਂਸੀਸੀ ਪ੍ਰੈਸ ਫੋਟੋਗਰਾਫਰ ਐਮ-ਕਾਰਟੀਅਰ ਬਰੈਸੋਨ, ਜੋ ਆਸ਼ਰਮ ਦੇ ਨੇੜੇ ਸਵਾਮੀ ਦੀ ਕੁਟੀਆ ਦੇ ਸਾਹਮਣੇ ਖੜਾ ਸੀ, ਨੇ ਇਕ ਬੜਾ ਸਾਫ਼, ਚਮਕਦਾਰ ਤੇਜ਼ੀ ਨਾਲ ਦੌੜਦਾ ਸਿਤਾਰਾ ਵੇਖਿਆ ਜੋ ਦੱਖਣ ਵਲੋਂ ਆ ਰਿਹਾ ਸੀ ਤੇ ਆਕਾਸ਼ ਦੇ ਪਰਲੇ ਪਾਸੇ ਉੱਤਰ ਵਲ ਹੌਲੀ ਹੌਲੀ ਜਾਂਦਾ ਹੋਇਆ ਅਰੁਨ ਚਲ ਪਹਾੜ ਦੀ ਚੋਟੀ ਲੁੱਕ ਗਿਆ ਸੀ। ਉਸਨੇ ਆਪਣੀ ਘੜੀ ਵਲ ਵੇਖਿਆ। ਸ਼ਾਮ ਦੇ ੮ ਵਜ ਕੇ 47 ਮਿੰਟ ਹੋਏ ਸਨ। ਠੀਕ ਇਸੇ ਸਮੇਂ ਮਹਾਂਰਿਸ਼ੀ ਨੇ ਆਪਣੇ ਪ੍ਰਾਣ ਤਿਆਗੇ ਸਨ। ਆਵਾਜ਼ ਤੇ ਉਸ ਚਮਕਦਾਰ ਤਾਰੇ ਨੂੰ ਦੱਖਣੀ ਭਾਰਤ ਵਿਚ ਬਹੁਤ ਲੋਕਾਂ ਨੇ ਵੇਖਿਆ ਅਤੇ ਅਖ਼ਬਾਰਾਂ ਵਿਚ ਇਸ ਦੀ ਚੰਗੀ ਚਰਚਾ ਵੀ ਹੋਈ। ਮਦਰਾਸ ਅਤੇ ਕਈ ਹੋਰ ਸਥ ਨਾਂ ਤੇ ਲੋਕਾਂ ਨੇ ਇਸ ਨੂੰ ਵੇਖ ਕੇ ਇਸ ਦਾ ਮਤਲਬ ਸਮਝ ਲਿਆ ਤੇ ਕਾਰਾਂ ਤੇ ਚੜ੍ਹ ਕੇ ਤੀਰੂਵੰਨਾਮਲਾਈ ਵਲ ਚਲ ਪਏ ਤਾਂਕਿ ਅੰਤਮ ਰਸਮਾਂ ਵਿਚ ਸ਼ਾਮਲ ਹੋ ਸਕਣ।

ਇਹ ਵੇਖ ਕੇ ਕਿ ਰਮਨ ਆਸ਼ਰਮ ਵਿਚ ਆਉਣ ਵਾਲੇ ਬੜੇ ਸ਼ਰਧਾਲੂ ਅਜੇ ਵੀ ਸ੍ਰੀ ਰਮਨ ਦੀ ਉਪਸਥਿਤੀ ਦੀ ਸ਼ਕਤੀ ਨੂੰ ਉਸ ਅਸਥਾਨ ਤੇ ਮਹਿਸੂਸ ਕਰਦੇ ਹਨ ਜਿਥੇ ਸਵਾਮੀ ਕਈ ਸਾਲਾਂ ਤਕ ਰਹੇ, ਚਾਡਵਿਕ ਲਿਖਦਾ ਹੈ, 'ਹਾਂ, ਇਹ ਕੁਦਰਤੀ ਹੀ ਤਾਂ ਹੈ। ਕੀ ਇਹ ਸਾਰੇ ਵੱਡੇ ਧਰਮਾਂ ਦੀ ਹੀ ਰਵਾਇਤ ਨਹੀਂ ਹੈ? ਮੁਸਲਮਾਨ ਆਪਣੇ ਸੰਤਾਂ ਦੀਆਂ ਕਬਰਾਂ ਨੂੰ ਪੂਜਦੇ ਹਨ ਜਦ ਕਿ ਬੋਧੀ ਲੰਮੀਆਂ ਯਾਤਰਾਵਾਂ ਕਰਕੇ ਕੁਝ ਯਾਦਗਾਰਾਂ ਤੇ ਸ਼ਰਧਾ ਭੇਟ ਕਰਨ ਲਈ ਜਾਂਦੇ ਹਨ। ਲੋਕੀ ਇਹ ਕਸ਼ਟ ਨਾ ਕਰਨ ਜੇ ਉਹਨਾਂ ਨੂੰ ਇਹ ਯਕੀਨ ਨਾ ਹੋਵੇ ਕਿ ਅਜਿਹਾ ਕਰਨਾ ਸੱਚਮੁਚ ਚੰਗਾ ਹੈ।'

ਮਹਾਂਰਿਸ਼ੀ ਦੀ ਉਪਸਥਿਤੀ ਦੀ ਸ਼ਕਤੀ ਕੁਝ ਉਹ ਲੋਕ ਵੀ ਪ੍ਰਵਾਨ ਕਰਦੇ ਹਨ ਜਿਨ੍ਹਾਂ ਨੇ ਮਹਾਂਰਿਸ਼ੀ ਨੂੰ ਉਨ੍ਹਾਂ ਦੇ ਜੀਵਨ ਵਿਚ ਕਦੇ ਨਹੀਂ ਵੇਖਿਆ ਤੇ ਜੋ ਕੇਵਲ ਉਹਨਾਂ ਦੀਆਂ ਸੈਂਕੜੇ ਤਸਵੀਰਾਂ ਵੇਖ ਕੇ ਹੀ ਉਥੇ ਜਾ ਪੁਜਦੇ ਹਨ। ਜਿਵੇਂ ਕਿ ਉਹ ਆਮ ਕਹਿੰਦੇ ਸਨ, ਸੱਚਾ ਗੁਰੂ ਹਰ ਥਾਂ ਮੌਜੂਦ ਹੁੰਦਾ ਹੈ ਕਿਉਂਕਿ ਉਹ ਹੋਰ ਕੋਈ ਨਹੀਂ ਹੁੰਦਾ, ਜਾਗਿਆ ਹੋਇਆ ਆਪਾ ਹੀ ਹੁੰਦਾ ਹੈ। ਉਹ ਆਪਣੇ ਵਿਚ ਕਿਸੇ ਗੈਬੀ ਸ਼ਕਤੀ ਦੇ ਹੋਣ ਦਾ ਦਾਅਵਾ ਨਹੀਂ ਸਨ ਕਰਦੇ ਸਿਵਾਏ ਪਰਮ ਹਸਤੀ (ਪਰਮਾਤਮਾ) ਦੀ ਹੱਦ ਦੇ ਅਨੰਦਮਈ ਗਿਆਨ ਦਾ, ਜੋ ਕਿ ਹਰ ਮਨੁੱਖ ਦੇ ਹਿਰਦੇ ਵਿਚ ਮੌਜੂਦ ਹੈ। ਉਹ ਕਵੀ ਵਲੋਂ ਬਿਆਨ ਕੀਤੇ, 'ਕੁਦਰਤੀ ਜਾਦੂ' ਦਾ ਸਾਕਾਰ ਰੂਪ ਸਨ-ਕੇਵਲ ਮਨੁੱਖ ਹੋਣ ਦਾ ਜਾਦੂ।

'ਕੋਈ ਭਿਖਾਰੀ ਉਹਦੇ ਸਾਹਵੇਂ ਨੀਵਾਂ ਨਹੀਂ ਸੀ,
ਤੇ ਨਾ ਕੋਈ ਰਾਜਾ ਉੱਚਾ।'

ਉਹ ਮਨੁੱਖ ਵਧੇਰੇ ਸਨ, ਕੁਦਰਤੀ ਰੂਪ ਵਿਚ ਤੇ ਸੰਪੂਰਨ ਤੌਰ ਤੇ ਸਾਡੇ ਸਾਰਿਆਂ ਨਾਲੋਂ ਜ਼ਿਆਦਾ ਅਤੇ ਸਾਨੂੰ ਉਨ੍ਹਾਂ ਦੱਸਿਆ ਕਿ ਇਸ ਤਰ੍ਹਾਂ ਮਨੁੱਖ ਹੋਣਾ ਹੀ ਅਸਲ

ਵਿਚ ਦੇਵਤਾ ਹੋਣ ਬਰਾਬਰ ਹੈ। ਹਉਮੈ ਰਹਿਤ ਅੱਧੀ ਸਦੀ ਮਨੁੱਖਾਂ ਵਿਚ ਮਨੁੱਖ ਵਾਂਗ ਰਹਿ ਕੇ, ਮਹਾਂਰਿਸ਼ੀ ਨੇ ਟੈਗੋਰ ਦੇ ਇਸ ਸਿੱਧਾਂਤ ਨੂੰ ਸੱਚ ਸਾਬਤ ਕੀਤਾ ਕਿ ਧਰਮ ਕੋਈ ਈਸ਼ਵਰਤਾ ਦਾ ਹੇਠਾਂ ਉਤਰਨਾ ਨਹੀਂ ਸਗੋਂ ਮਨੁੱਖਤਾ ਦੀ ਸੰਪੂਰਨਤਾ ਹੈ 'ਜਿਵੇਂ ਕਿ ਵਿਗਿਆਨ ਦਾ ਅਰਥ ਸੰਸਾਰਕ ਤਰਕ ਬਾਰੇ ਸਾਡੇ ਗਿਆਨ ਦੀ ਸੁਤੰਤਰਤਾ ਹੈ ਜੋ ਕਿ ਅਸਲ ਵਿਚ ਮਨੁੱਖੀ ਤਰਕ ਹੈ ਇਸੇ ਤਰ੍ਹਾਂ ਧਰਮ ਦਾ ਅਰਥ ਸਾਡੀ ਵਿਅਕਤੀਗਤ ਹੱਦ ਦਾ ਪਰਮ ਹਸਤੀ ਵਿਚ ਮਿਲ ਕੇ ਸੁਤੰਤਰ ਹੋਣਾ ਹੈ ਜੋ ਕਿ ਫਿਰ ਇਕ ਮਨੁੱਖੀ ਕਾਰਜ ਹੈ।'

# 8. ਸੰਗ੍ਰਹਿਤ ਰਚਨਾਵਾਂ : ਗੱਦ ਦੇ ਕੁਝ ਅੰਸ਼

ਇਕ ਅਮਰੀਕਨ ਪੱਤਰਕਾਰ ਨੇ "ਸੈਟਰਡੇ ਈਵਨਿੰਗ ਪੋਸਟ" ਵਿਚ ਇਕ ਲੰਮੀ ਕਹਾਣੀ, "ਮੈਂ ਭਗਵਾਨ ਨੂੰ ਮਰਦੇ ਵੇਖਿਆ" ਦੇ ਸਿਰਲੇਖ ਨਾਲ ਲਿਖੀ ਸੀ। ਇਸ ਵਿਚ ਉਸ ਨੇ ਦੱਸਿਆ ਹੈ ਕਿ ਲੋਕਾਂ ਦੇ ਭੀੜ-ਭੜੱਕੇ ਵਿਚ ਤੇ ਸਿਖਰਾਂ ਦੇ ਰੌਲੇ-ਰੱਪੇ ਵਿਚ ਉਸ ਨੂੰ ਇਕ ਸੰਗੀਤਮਈ ਅੰਤਰਾ ਉਚੀ ਆਵਾਜ਼ ਵਿਚ ਦੇ ਰਿਹਾ ਸੀ—"ਅਰੁਨਾਚਲ ਸ਼ਿਵਾ, ਅਰੁਨਾਚਲ ਸ਼ਿਵਾ" ਜਦੋਂ ਲੋਕਾਂ ਦਾ ਇਹ ਹੜ੍ਹ ਤੇ ਉਹਨਾਂ ਦੀ ਮਾਨਸਕ ਤੀਬਰਤਾ ਸਿਖਰਾਂ ਤੇ ਪੁੱਜ ਗਈ ਤਾਂ ਇਕ ਛੋਟੇ ਜਿਹੇ ਕਮਰੇ ਵਿਚ ਪੱਖਾ ਚਲਣਾ ਬੰਦ ਹੋ ਗਿਆ। ਅਸਮਾਨ ਵਿਚੋਂ ਇਕ ਤਾਰਾ ਟੁਟਿਆ ਅਤੇ ਅਸਮਾਨ ਵਿਚ ਸੁਨਹਿਰੀ ਰਸਤਾ ਬਣਾਉਂਦਾ ਹੋਇਆ ਅਰੁਨਾਚਲ ਤੇ ਆ ਕੇ ਮੱਧਮ ਪੈ ਗਿਆ, ਐਨ ਉਸੇ ਵੇਲੇ ਭਗਵਾਨ ਰਮਨ ਮਹਾਂਰਿਸ਼ੀ ਨੇ ਆਪਣੇ ਪ੍ਰਾਣ ਤਿਆਗ ਦਿਤੇ।

ਇਹ ਇਕ ਅਜੀਬ ਇਤਫ਼ਾਕ ਸੀ ਕਿ ਸਾਰਾ ਵਾਯੂਮੰਡਲ ਵੀ ਉਸ ਵਿਅਕਤੀ ਦੀ ਮੌਤ ਨਾਲ ਭਾਂਬੜ ਵਾਂਗ ਬਲ ਉਠਿਆ ਸੀ, ਉਸ ਵਿਅਕਤੀ ਲਈ ਜੋ ਕਰਾਮਾਤ ਨੂੰ ਚੰਗਾ ਨਹੀਂ ਸੀ ਸਮਝਦਾ ਅਤੇ ਜਿਸ ਨੇ 54 ਸਾਲ ਅਮੀਰਾਂ ਤੇ ਗ਼ਰੀਬਾਂ ਨੂੰ ਇਕੋ ਸੰਦੇਸ਼ ਦਿਤਾ ਕਿ ਜੀਉਣ ਦਾ ਨਿਰੰਤਰ ਸੁਖ ਤਾਂ ਹੀ ਮਿਲਦਾ ਹੈ ਜੇ ਸਭ ਨੂੰ ਬਰਾਬਰੀ ਦਾ ਰੁਤਬਾ ਦਿਤਾ ਜਾਵੇ। ਪਰ ਇਹ ਵੀ ਇਤਫਾਕ ਸੀ ਕਿ ਮਹਾਂਰਿਸ਼ੀ ਰਮਨ, ਮਹਾਤਮਾ ਗਾਂਧੀ ਤੇ ਕ੍ਰਿਸ਼ਨਾ ਮੂਰਤੀ ਦੇ ਸਮਕਾਲੀ ਹੋਣ ਅਤੇ ਸਮਾਂ ਉਹ ਹੋਵੇ ਜਦੋਂ ਭਾਰਤ ਵਿਚ ਵਿਦਰੋਹ ਦੇ ਅਸਾਰ ਹੋਣ ਅਤੇ ਪੱਛਮ ਵਿਚ ਜੈਨ ਅਦਵੈਤ ਦਾ ਸਿਧਾਂਤ ਫੱਲ ਰਿਹਾ ਹੋਵੇ। ਕ੍ਰਿਸਮਸ ਦੇ ਦਿਨਾਂ ਵਿਚ ਉਸ ਦਾ ਜਨਮ ਤੇ ਈਸਟਰ ਤੇ ਦਿਨਾਂ ਵਿਚ ਉਸਦੀ ਮੌਤ ਨਾਲ ਉਹ ਅਨੇਕ ਧਰਮ ਪਰਾਇਣ ਲੋਕਾਂ ਵਿਚ ਹਰਮਨ ਪਿਆਰੇ ਹੋ ਗਏ। ਜੋ ਅਜੇਹੇ ਮੌਕੇ ਤੇ ਕਿਸੇ ਦੀ ਪੈਦਾਇਸ਼ ਲੈਣ ਤੇ ਮੌਤ ਨਾਲ ਚਲੇ ਜਾਣ ਨੂੰ ਬਹੁਤ ਰਹੱਸਮਈ ਸਮਝਦੇ ਹਨ। ਉਸ ਦੀ ਆਪਣੀ ਮਾਂ ਆਸ਼ਰਮ ਦੀ ਮਾਂ ਬਣ ਗਈ ਅਤੇ ਉਹੀ ਆਸ਼ਰਮ ਨਾਰੀਤਵ

ਦਾ ਕੇਂਦਰ ਬਣ ਗਿਆ। ਮਾਂ ਦਾ ਨਾਂ ਅਜਹਾਗੂ ਅਸਲ ਤਾਮਲ ਭਾਸ਼ਾ ਦਾ ਨਾਂ ਹੈ। ਉਸ ਦੇ ਪਿਤਾ ਦਾ ਨਾਂ ਸੁੰਦਰਮ ਤੇ ਆਪਣਾ ਰਮਨ ਸੰਸਕ੍ਰਿਤ ਭਾਸ਼ਾ ਦੇ ਸ਼ਬਦ ਹਨ। ਜਿਨ੍ਹਾਂ ਦਾ ਮਤਲਬ ਹੈ ਸੁੰਦਰਤਾ। ਜਦ ਭਾਰਤ ਨੂੰ ਆਜ਼ਾਦੀ ਮਿਲੀ ਤਾਂ ਰਮਨ ਮਹਾਂਰਿਸ਼ੀ ਨੇ ਕਿਹਾ ਸੀ ਕਿ ਆਓ ਸ਼ਾਂਤੀ ਤੇ ਸਚਾਈ ਦਾ ਸਾਥ ਦੇਈਏ। ਸਮਾਜ ਵਿਚ ਸੁਧਾਰ ਲਿਆਈਏ ਅਤੇ ਆਪਸੀ ਮਿਲਵਰਤਣ ਵਿਚ ਬਰਾਬਰਤਾ ਰੱਖੀਏ।

ਇਕ ਸਿਧਾ-ਸਾਦਾ ਬੰਦਾ ਮਹਾਂਰਿਸ਼ੀ ਬਣ ਗਿਆ। ਆਮ ਲੋਕ ਉਸ ਪਾਸ ਆਉਂਦੇ ਸਵਾਲ ਪੁਛਦੇ ਜਵਾਬ ਪ੍ਰਾਪਤ ਕਰਦੇ ਅਤੇ ਉਨ੍ਹਾਂ ਨੂੰ ਸੰਭਾਲ ਕੇ ਰੱਖਦੇ। ਇਸੇ ਲਈ ਰਮਨ ਮਹਾਂਰਿਸ਼ੀ ਦੇ ਲੇਖਾਂ ਦੇ ਸੰਗ੍ਰਹਿ ਵਿਚ ਪ੍ਰਮਾਰਥਕਤਾ ਬਾਰੇ ਬੜੀ ਜਾਣਕਾਰੀ ਮਿਲਦੀ ਹੈ ਜਿਸ ਵਿਚ 'ਵੇਦਾਂਤ' ਤੇ 'ਵਿਚਾਰ' ਦੋਹਾਂ ਦਾ ਸੁਮੇਲ ਹੈ। ਜਿਸ ਤੇ ਚਲਦਿਆਂ ਹੋਇਆਂ ਉਸਨੇ ਇਸ ਸਿਧਾਂਤ ਨੂੰ ਜਨਤਾ ਲਈ ਬੜਾ ਸਰਲ ਬਣਾ ਕੇ ਪੇਸ਼ ਕੀਤਾ ਹੈ।

ਸਵਾਲ ਉਠਦਾ ਹੈ ਕਿ ਮੈਂ ਕੌਣ ਹਾਂ ? (ਹੂ ਐਮ ਆਈ) ਜਦ ਤੁਸੀਂ ਇਹ 'ਮੈਂ' ਸਮਝ ਲਿਆ ਤਾਂ ਸਾਰੇ ਸ਼ੰਕੇ ਨਵਿਰਤ ਹੋ ਜਾਣਗੇ। ਹੌਲੀ ਹੌਲੀ ਇਹ, 'ਮੈਂ' ਦਾ ਵਿਚਾਰ ਵੀ ਮਿਟ ਜਾਵੇਗਾ। ਇਹ ਹੀ ਉਚ ਅਵਸਥਾ ਹੈ। ਮਨਨ ਤੋਂ ਭਾਵ ਹੈ ਅੰਦਰ ਝਾਤ ਮਾਰਨੀ।

ਤੁਸੀਂ ਆਪਣੇ ਆਪ ਨੂੰ ਪੁੱਛੋ ਮੈਂ ਕੌਣ ਹਾਂ ? ਸਰੀਰ ਨੂੰ ਇਕ ਪਾਸੇ ਕਰ ਦਿਉ ਫਿਰ ਪੁੱਛੋ ਮੈਂ ਕੌਣ ਹਾਂ ? ਫਿਰ ਅਨੁਭਵ ਹੁੰਦਾ ਹੈ ਕਿ ਮੈਂ ਕੇਵਲ ਮੈਂ ਹਾਂ। 'ਯੋਗ' ਸਿਧਾਂਤ ਇਸ ਮੈਂ ਦੇ ਵਿਗੜੇ ਸਾਹ ਨੂੰ ਕਾਬੂ ਵਿਚ ਰੱਖਦਾ ਹੈ। ਅਤੇ ਜੋ 'ਵਿਚਾਰ' ਹੁੰਦਾ ਹੈ ਉਹ ਇਸ ਸਾਹ ਨੂੰ ਘਾਹ ਪਾਉਣ ਦੇ ਤੁੱਲ ਹੈ। ਇਸ ਲਈ ਰਮਨ ਮਹਾਂਰਿਸ਼ੀ ਅਨੁਸਾਰ ਮਨਨ, ਚਿੰਤਨ, ਸਾਹ ਨੂੰ ਕਾਬੂ ਵਿਚ ਰੱਖਣ ਦਾ ਬਲ ਅਤੇ ਆਪਣੇ ਆਪ ਨੂੰ ਮੈਂ ਕੌਣ ਹਾਂ ? ਸਮਝਣ ਦਾ ਯਤਨ ਕੀਤਾ ਗਿਆ।

ਆਉਣ ਤੇ ਜਾਣ ਦਾ ਸੰਬੰਧ ਕੇਵਲ ਸਰੀਰ ਨਾਲ ਹੈ ਜਦ ਕੋਈ ਕਹਿੰਦਾ ਹੈ ਕਿ ਮੈਂ ਆਇਆ ਤਾਂ ਇਹ 'ਮੈਂ' ਤੋਂ ਸੰਕੇਤ ਸਰੀਰ ਦਾ ਮਿਲਦਾ ਹੈ। ਸਰੀਰ ਆਇਆ, ਸਰੀਰ ਗਿਆ। ਸਰੀਰ ਪੰਜ ਭੂਤਕ ਹੈ ਗਹਿਰੀ ਨੀਂਦ ਵਿਚ ਇਸ ਦੀ ਹੋਂਦ ਨਹੀਂ ਰਹਿੰਦੀ ਅਤੇ ਮਨਨ ਤੇ ਇਕ ਲਾਸ਼ ਬਣ ਜਾਂਦਾ ਹੈ।

ਮਹਾਂਰਿਸ਼ੀ ਦੇ ਪੁਰਾਣੇ ਸਾਧਕਾਂ ਵਿਚ ਗੰਭੀਰਾਮ ਸ਼ੇਸ਼ੀਆਂ ਦਾ ਵਰਨਣ ਆਉਂਦਾ ਹੈ। ਜੋ 1900-1902 ਤਕ ਮਹਾਂਰਿਸ਼ੀ ਪਾਸ ਰਹਿ ਕੇ ਸਵਾਲ ਜਵਾਬ ਕਰਦਾ ਸੀ। ਗੰਭੀਰਾਮ ਇਕ ਰਾਮ ਭਗਤ ਸੀ। ਯੋਗਾ ਸਿਧਾਂਤ ਤੋਂ ਜਾਣੂ ਸੀ, ਸਵਾਮੀ ਵਿਵੇਕਾਨੰਦ ਦੇ ਲੈਕਚਰ ਸੁਣੇ ਸਨ ਅਤੇ ਉਸਨੇ ਰਾਮ ਗੀਤਾ (ਜਿਥੇ ਭਗਵਾਨ ਰਾਮ ਲਕਸ਼ਮਨ ਨੂੰ ਅਦਵੈਤ ਦਾ ਗਿਆਨ ਦੇਂਦੇ ਹਨ) ਪੜ੍ਹੀ ਸੀ ਇਤਨਾ ਕੁਝ ਜਾਨਣ ਕਰਕੇ ਸੁਬੀਰਾਮ ਨੂੰ ਇਹਨਾਂ ਵਿਚਾਰਾਂ ਦਾ ਸੁਮੇਲ ਕਰਨਾ ਔਖਾ ਹੋ ਜਾਂਦਾ। ਇਸ ਲਈ ਮਹਾਂਰਿਸ਼ੀ ਆਪ ਪੁਸਤਕ ਪੜ੍ਹ ਕੇ ਸੁਣਾਉਂਦੇ ਵਿਚਾਰਾਂ ਨੂੰ ਨਵੇਂ ਢੰਗ ਨਾਲ ਪੇਸ਼ ਕਰਦੇ ਅਤੇ

ਉਸਦੇ ਸਵਾਲਾਂ ਦਾ ਖੰਡਨ ਕਰਦੇ। ਇਨ੍ਹਾਂ ਵਿਚਾਰਾਂ ਵਟਾਂਦਰਿਆਂ ਵਿਚ ਨਿਜੀ ਪੜਤਾਲ 'ਸੈਲਫ ਇਨਕੁਆਰੀ' ਦਾ ਵਿਸ਼ਾ ਰਮਨ ਮਹਾਂਰਿਸ਼ੀ ਨੇ ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤਾ। ਇਸ ਦਾ ਸਾਰਾਂਸ਼ ਇਹ ਹੈ ਕਿ ਜੇ ਤੁਸੀਂ ਪ੍ਰਭੂ ਮਿਲਾਪ ਦਾ ਸੁਆਦ ਲੈਣਾ ਚਾਹੁੰਦੇ ਹੋ ਤਾਂ ਆਪਣੇ ਅੰਦਰ ਝਾਤ ਮਾਰੋ, ਆਪਣੇ ਆਪ ਨੂੰ ਪਛਾਨਣ ਦੀ ਕੋਸ਼ਿਸ਼ ਕਰੋ, ਤੇ ਆਪਣਾ ਕਰਤਵ ਸਮਝੋ ਕਿ ਮੈਂ ਕੌਣ ਹਾਂ ਕਿਸ ਲਈ ਆਇਆ ਹਾਂ ?

ਸੇਵਾ ਪ੍ਰਕਾਸ਼ਨ ਪਿੱਲੇ ਮਹਾਂਰਿਸ਼ੀ ਰਮਨਾ ਦੇ ਇਕ ਹੋਰ ਅਨਿਨ ਭਗਤ ਹੋਏ ਹਨ। ਉਨ੍ਹਾਂ ਨੇ ਮਹਾਂਰਿਸ਼ੀ ਨਾਲ ਹੋਈ ਵਾਰਤਾ ਦਾ ਪੂਰਾ ਰਿਕਾਰਡ ਰੱਖਿਆ ਅਤੇ ਉਸ ਤੇ ਆਧਾਰਤ ਕਿਤਾਬ ਛਾਪੀ ਸੀ ਜਿਸ ਦਾ ਸਿਰਲੇਖ ਸੀ 'ਮੈਂ ਕੌਣ ਹਾਂ' ? ਸਰੀਰ ਨੂੰ ਨਿਸਫਲ ਕਰ ਦਿਓ, ਇੰਦਰੀ ਅਨੁਭਵ-ਸ਼ੀਲਤਾ, ਪ੍ਰਤੱਖ ਕਰਨ ਦੀ ਯੋਗਤਾ, ਸਵਾਸ ਜਾਂ ਪ੍ਰਾਣ, ਅੰਤਿਹਕਰਨ ਅਤੇ ਨੀਂਦ ਵਿਚ ਗਿਆਨ ਹੀਨਤਾ ਪਰ ਨਾਲ ਹੀ ਕੁਝ-ਕੁਝ ਚੇਤਨਤਾ ਕਿ ਮੈਂ ਕੁਝ ਹਾਂ ਅਤੇ ਇਸ ਚੇਤਨਤਾ ਦਾ ਹੋਣਾ ਹੀ ਆਤਮਕ ਆਨੰਦ ਹੈ। ਅੰਤਿਹਕਰਨ ਦਾ ਵਜੂਦ ਕੇਵਲ ਚਿੰਤਨ ਨਾਲ ਹੀ ਹੈ। ਸੰਕਲਪ ਤੋਂ ਬਿਨਾਂ ਇਸ਼ਟ ਦੀ ਅਭੇਦਤਾ ਨੂੰ ਨਹੀਂ ਸਮਝਿਆ ਜਾ ਸਕਦਾ।

ਜਦ ਤੁਸੀਂ ਜਾਗਦੀ ਅਤੇ ਸੁਪਨੇ ਲੈਂਦੀ ਅਵਸਥਾ ਵਿਚ ਹੁੰਦੇ ਹੋ ਤੁਹਾਨੂੰ ਵਿਚਾਰ ਫੁਰਦੇ ਹਨ ਅਤੇ ਵਿਸ਼ਵ ਦਾ ਸੰਕਲਪ ਵੀ ਹੁੰਦਾ ਹੈ। ਜਿਵੇਂ ਮਕੜੀ ਆਪਣੇ ਮੂੰਹ ਵਿਚ ਧਾਗਾ ਬੁਣ ਕੇ ਬਾਹਰ ਕਢਦੀ ਹੈ ਅਤੇ ਮੁੜ ਧਾਗੇ ਨੂੰ ਵਾਪਸ ਮੂੰਹ ਵਿਚ ਹੀ ਇਕੱਠਾ ਕਰ ਲੈਂਦੀ ਹੈ। ਇਸੇ ਤਰ੍ਹਾਂ ਅੰਤਹਿਕਰਨ (ਮਾਈਂਡ) ਜਦ ਆਪਣੇ ਆਪ ਵਿਚੋਂ ਬਾਹਰ ਨਿਕਲਦਾ ਹੈ ਤਾਂ ਉਸਨੂੰ ਬਾਹਰੀ ਦੁਨੀਆਂ ਦਾ ਅਨੁਭਵ ਹੁੰਦਾ ਹੈ। ਜਦ ਤੁਸੀਂ ਬਾਰ-ਬਾਰ ਅੰਤਿਹਕਰਨ ਦੇ ਸੁਭਾਅ (ਨੇਚਰ) ਬਾਰੇ ਪੁਛ ਪੜਤਾਲ ਕਰੋਗੇ ਤਾਂ ਅੰਤਿਹਕਰਣ ਆਪਣੇ ਆਪ ਵਿਚ ਹੀ ਖਤਮ ਹੋ ਜਾਵੇਗਾ ਅਤੇ ਬਾਕੀ ਰਹਿ ਜਾਵੇਗੀ 'ਖੁੱਦੀ' ਅੰਹਾ। ਅੰਤਿਹਕਰਨ ਦਾ ਵਜੂਦ ਦੂਜਿਆਂ ਤੇ ਨਿਰਭਰ ਹੈ ਅਤੇ ਅੰਤਿਹਕਰਣ ਨੂੰ ਹੀ ਜੀਵ ਆਤਮਾ ਕਿਹਾ ਜਾਂਦਾ ਹੈ।

ਮਨ ਵਿਚ ਜਿਤਨੇ ਵੀ ਫੁਰਨੇ ਫੁਰਦੇ ਹਨ ਉਹਨਾਂ ਨੂੰ ਸਭ ਤੋਂ ਪਹਿਲਾਂ 'ਵਿਚਾਰ' 'ਮੈਂ' ਦਾ ਹੁੰਦਾ ਹੈ। ਪਹਿਲੇ ਪੜਨਾਉਂ ਤੋਂ ਬਾਅਦ ਹੀ ਦੂਜਾ ਤੇ ਤੀਜਾ ਪੜਨਾਉਂ ਸਾਹਮਣੇ ਆਉਂਦਾ ਹੈ। ਜੇ ਪਹਿਲੇ ਪੜਨਾਉ ਨੂੰ ਹੀ ਉਤਪਨ ਨਾ ਹੋਣ ਦਿਓ ਤੇ ਬਾਕੀ ਦੂਜੇ ਤੇ ਤੀਜੇ ਪੜਨਾਉਂ ਪੈਦਾ ਨਹੀਂ ਹੋਣਗੇ।

ਮਨ ਨੂੰ ਪੁੱਛੋ ਮੈਂ ਕੌਣ ਹਾਂ ? ਇਹ ਵਿਚਾਰ ਆਉਂਦੇ ਹੀ ਬਾਕੀ ਸਭ ਵਿਚਾਰ ਖਤਮ ਹੋ ਜਾਣਗੇ। ਜਿਸ ਤਰ੍ਹਾਂ ਲਕੜੀ ਦੀ ਛੜੀ ਨਾਲ ਅੱਗ ਹਿਲਾਂਦੇ ਹਿਲਾਂਦੇ ਛੜੀ ਆਪ ਹੀ ਅੱਗ ਨਾਲ ਸੜ ਜਾਂਦੀ ਹੈ ਇਹ ਵਾਧੂ ਵਹਿਮ ਆਪਣੇ ਆਪ ਹੀ ਖਤਮ ਹੋ ਜਾਣਗੇ ਅਤੇ ਖੁੱਦੀ (ਸੈਲਫ) ਆਪਣੇ ਆਪ ਹੀ ਪ੍ਰਤੱਖ ਹੋ ਜਾਵੇਗੀ।

ਜਦ ਹੋਰ ਵਿਚਾਰ ਪੈਦਾ ਹੋਣ ਤਾਂ ਉਨ੍ਹਾਂ ਦੇ ਮਗਰ ਨਾ ਨੱਸੋ। ਹਰ ਵਿਚਾਰ ਨੂੰ

ਇਹ ਹੀ ਸਵਾਲ ਕਰੋ ਕਿ ਉਹ ਕਿਸ ਲਈ ਉਤਪਨ ਹੋਇਆ ਹੈ। ਜਵਾਬ ਮਿਲੇਗਾ ਮੇਰੇ ਲਈ। ਜੇ ਫੇਰ ਪੁਛੋ ਮੈਂ ਕੌਣ ਹਾਂ ਤਾਂ ਅੰਤਿਹਕਰਨ ਫਿਰ ਆਪਣੇ ਮੂਲ (ਸੋਰਸ) ਵਲ ਮੁੜ ਪਵੇਗਾ। ਅਤੇ ਇਹ ਫੁਰਨਾ ਆਪਣੇ ਆਪ ਵਿਚ ਖਤਮ ਹੋ ਜਾਵੇਗਾ। ਪ੍ਰੈਕਟਿਸ ਨਾਲ ਇਸ ਦੀ ਸਾਧਨਾ ਕੀਤੀ ਜਾ ਸਕਦੀ ਹੈ।

ਜਦੋਂ ਅਤਿ ਸੂਖਮ ਅੰਤਿਹਕਰਨ ਦਿਮਾਗ ਰਾਹੀਂ ਇੰਦਰੀਆਂ ਦਾ ਸਹਾਰਾ ਲੈ ਕੇ ਕੰਮ ਕਰਦਾ ਹੈ ਤਾਂ ਨਾ ਤੇ ਸ਼ਕਲਾਂ ਸਾਹਮਣੇ ਆਉਂਦੀਆਂ ਹਨ। ਪਰ ਜਦ ਇਹ ਹਿਰਦੇ ਵਿਚ ਹੀ ਵਸ ਜਾਂਦਾ ਹੈ ਤਾਂ ਇਹ ਸ਼ਕਲਾਂ ਖਤਮ ਹੋ ਜਾਂਦੀਆਂ ਹਨ। ਅੰਤਿਹਕਰਨ ਨੂੰ ਬਾਹਰ ਨਾ ਭਟਕਣ ਦਿਉ ਹਿਰਦੇ ਵਿਚ ਰੱਖੋ। ਇਸ ਅਵਸਥਾ ਨੂੰ ਅੰਤਰਮੁਖੀ ਵੀ ਕਹਿੰਦੇ ਹਨ। ਅੰਤਿਹਕਰਨ ਨੂੰ ਹਿਰਦੇ ਰਾਹੀਂ ਬਾਹਰ ਜਾਣ ਦਿਓ, ਇਹ ਬਾਹਰ ਮੁਖੀ ਹੋ ਜਾਵੇਗਾ। ਜਦ ਅੰਤਿਹਕਰਨ ਹਿਰਦੇ ਵਿਚ ਰਹੇਗਾ ਤਾਂ ਮੈਂ ਦਾ ਸਵਾਲ ਖਤਮ ਹੋ ਜਾਵੇਗਾ ਅਤੇ ਇਸ ਦੀ ਥਾਂ ਤੇ ਆਤਮ ਆਨੰਦ ਮਹਿਸੂਸ ਕਰੋਗੇ। 'ਮੈਂ' ਤੇ ਘੁਮੰਡ (ਈਗੋ) ਨੂੰ ਖਤਮ ਕਰ ਲਵੋ ਬਾਕੀ ਜੋ ਰਹੇਗਾ ਉਹ ਸ਼ਿਵਾ ਯਾਨੀ ਪ੍ਰਭੂ ਆਪ ਹੋਵੇਗਾ।

ਇਸ ਪੜਚੋਲ ਤੋਂ ਬਿਨਾਂ ਸਵਾਸਾਂ ਨੂੰ ਵਸ ਕਰਨਾ ਪ੍ਰਭੂ ਦੀ ਕਿਸੇ ਸ਼ਕਲ ਦਾ ਮਨਨ, ਮੰਤਰ ਉਚਾਰਨੇ, ਦੁਹਰਾਨੇ, ਖੁਰਾਕ ਤੇ ਪਾਬੰਦੀ ਆਦਿ ਤੇ ਸਾਤਵਿਕ ਭੋਜਨ ਗ੍ਰਹਿਣ ਕਰਨਾ ਆਦਿ ਤੁਹਾਡੀ ਸੱਚ ਦੀ ਦੌੜ ਵਿਚ ਸਹਾਈ ਹੋ ਸਕਦੇ ਹਨ ਆਪਣੇ ਆਪ ਵਿਚ ਸੱਚ ਨਹੀਂ ਹੋ ਸਕਦੇ।

ਧਿਆਨ ਤੇ ਜਪ ਅੰਤਿਹਕਰਨ ਨੂੰ ਇਕ ਸੁਰ ਇਕ ਮੰਤਵ ਤੇ ਰੱਖਦੇ ਹਨ। ਜਿਵੇਂ ਹਾਥੀ ਦੀ ਸੁੰਡ ਨੂੰ ਬੰਨੀ ਰਸੀ ਉਸ ਨੂੰ ਹੋਰ ਪਾਸੇ ਨਹੀਂ ਜਾਣ ਦਿੰਦੀ। ਜਦ ਅੰਤਿਹਕਰਨ ਇਤਨਾ ਸ਼ਕਤੀਸ਼ਾਲੀ ਬਲਵਾਨ ਤੇ ਇਕਸੁਰ ਹੋ ਜਾਵੇਗਾ ਤਾਂ ਆਪੇ ਦੀ ਪਛਾਣ (ਸੈਲਫ ਇਨਕੁਆਰੀ) ਆਸਾਨ ਹੋ ਜਾਂਦੀ ਹੈ।

ਕੀ ਪੁਰਾਣੀਆਂ, ਵਾਸਨਾਵਾਂ ਨੂੰ ਕਾਬੂ ਵਿਚ ਰਖਿਆ ਜਾ ਸਕਦਾ ਹੈ ? ਇਸਦਾ ਉਤਰ ਹੈ ਹਾਂ। ਆਤਮ ਸੁੱਖ ਲਈ ਤਪੱਸਿਆ ਦੀ ਲੋੜ ਹੈ। ਜੇ ਗੁਨਾਹਗਾਰ ਵੀ ਹੋਵੇ ਤਾਂ ਰੋਣ ਦੀ ਲੋੜ ਨਹੀਂ। ਇਸ ਸਿਧਾਂਤ ਨੂੰ ਅਪਨਾਉਣ ਦੀ ਲੋੜ ਹੈ। ਅੰਤਿਹਕਰਨ ਨੂੰ ਬੁਰੇ ਪਾਸੇ ਨਾ ਜਾਣ ਦਿਓ।

ਕਿਸੇ ਵਲ ਨਫ਼ਰਤ ਜਾਂ ਦਵੈਤ ਭਾਵ ਨਾ ਰੱਖੋ। ਨਫ਼ਰਤ ਤੇ ਕਾਬੂ ਰੱਖੋ। ਜੋ ਦੂਸਰਿਆਂ ਨੂੰ ਦਿਓਗੇ ਉਹ ਹੀ ਤੁਹਾਡੇ ਆਪਣੇ ਲਈ ਬਚੇਗਾ। ਨਫ਼ਰਤ ਦਿਓਗੇ ਨਫ਼ਰਤ ਹੀ ਬਚੇਗੀ। ਇਸ ਲਈ ਨਿਮਰਤਾ ਅਪਣਾਉ। ਵਾਸਨਾਵਾਂ ਕਾਬੂ ਵਿਚ ਰਹਿਣਗੀਆਂ ਤਾਂ ਕਿਲੇ ਵਿਚ ਘਿਰੀਆਂ ਦੁਸ਼ਮਣ ਦੀਆਂ ਫ਼ੌਜਾਂ (ਵਾਸਨਾਵਾਂ) ਕਾਬੂ ਵਿਚ ਰਹਿਣਗੀਆਂ। ਜਦ ਮੋਹ ਰਹਿਤ ਹੋ ਜਾਵੋਗੇ ਆਪਣੇ ਆਪ ਸੁੱਖ ਪ੍ਰਾਪਤ ਹੋਵੇਗਾ। ਸਮੁੰਦਰ ਵਿਚੋਂ ਮੋਤੀ ਲੱਭਣ ਵਾਲਾ ਆਪਣੇ ਲੱਕ ਦਵਾਲੇ ਇਕ ਭਾਰੀ

ਪੱਥਰ ਬਣ ਕੇ ਸਮੁੰਦਰ ਦੀ ਤਹਿ ਵਿਚੋਂ ਮੋਤੀ ਚੁਣ ਲਿਆਂਦਾ ਹੈ। ਤੁਸੀਂ ਵੀ ਮੋਹ ਰਹਿਤ ਹੋ ਕੇ ਆਪਣੇ ਅੰਤਿਹਕਰਨ ਵਿਚ ਡੁਬਕੀ ਮਾਰੋ ਅਤੇ ਆਤਮ ਸੁਖ ਦੇ ਮੋਤੀ ਲੱਭ ਲਿਆਓ।

ਲੋੜ ਅੰਦਰ ਝਾਤ ਮਾਰਨ ਦੀ ਹੈ ਪਰ ਅਕਲ ਨਾਲ 'ਸੈਲਫ਼' ਤੁਹਾਡੇ ਅੰਦਰ ਛੁਪਿਆ ਹੋਵੇਗਾ। ਆਤਮਕ ਸ਼ਾਂਤੀ ਤੇ ਖ਼ੁਸ਼ੀ ਦਾ ਗੂੜ੍ਹਾ ਸਬੰਧ ਹੈ। ਜਿਸ ਤਰ੍ਹਾਂ ਸਮਾਧੀ ਵਿਚ ਤੇ ਨੀਂਦ ਵਿਚ ਤੇ ਬੇਹੋਸ਼ੀ ਵਿਚ ਜਦੋਂ ਇਛੁਕ ਵਸਤੂ ਮਿਲ ਜਾਂਦੀ ਹੈ ਤਾਂ ਅੰਤਰਮੁਖੀ ਹੋ ਕੇ ਹਿਰਦਾ ਖ਼ੁਸ਼ੀ ਮਹਿਸੂਸ ਕਰਦਾ ਹੈ। ਦਰੱਖਤ ਦੇ ਥੱਲੇ ਛਾਂ ਚੰਗੀ ਲੱਗਦੀ ਹੈ ਬਾਹਰ ਧੁਪ ਵਿਚ ਖੜਾ ਨਹੀਂ ਹੋਇਆ ਜਾਂਦਾ, ਮੂਰਖ ਕਦੇ ਛਾਂ ਵਲ ਤੇ ਕਦੇ ਧੁੱਪ ਵਲ ਦੌੜਦਾ ਹੈ ਪਰ ਅਕਲਮੰਦ ਜੋ ਸਚਾਈ ਜਾਣਦਾ ਹੈ 'ਬ੍ਰਹਮ' ਤੋਂ ਜੁਦਾ ਨਹੀਂ ਹੋ ਸਕਦਾ। ਇਹ ਹੀ ਉਸਦੀ ਠੰਡੀ ਛਾਂ ਹੈ। ਜਿਸ ਨੂੰ ਦੁਨੀਆ ਕਿਹਾ ਜਾਂਦਾ ਹੈ ਉਹ ਤੁਹਾਡੇ ਵਿਚਾਰਾਂ ਤੋਂ ਉਤਪਨ ਹੁੰਦੀ ਹੈ। ਜਦ ਇਹ ਫੁਰਨੇ ਖਤਮ ਹੋ ਜਾਣਗੇ ਤਾਂ ਅੰਤਿਹਕਰਨ ਨੂੰ ਸੈਲਫ ਦੀ ਪਛਾਣ ਹੋ ਜਾਵੇਗੀ। ਉਹ ਅੰਤਰਮੁਖੀ ਹੋ ਕੇ ਆਤਮਕ ਸੁੱਖ ਮਹਿਸੂਸ ਕਰੇਗਾ।

ਉਪਦੇਸ਼ਾਂ ਦਾ ਗੁਲਦਸਤਾ (ਉਪਦੇਸ਼ ਮੰਜ਼ਰੀ) ਜਿਸ ਨੂੰ ਅਧਿਆਤਮਕ ਸਿਖਿਆ ਵੀ ਕਿਹਾ ਜਾਂਦਾ ਹੈ, ਨੇਤਸਾ ਮੁਦਾਲਿਆਰ ਦੇ ਪ੍ਰਸ਼ਨਾਂ ਬਾਰੇ ਮਹਾਂਰਿਸ਼ੀ ਦੇ ਉਤਰ ਹਨ।

ਨੇਤਸਾ-ਮੁਦਾਲਿਆਰ ਇਕ ਸਕੂਲ ਵਿਚ ਅਧਿਆਪਕ ਸੀ ਅਤੇ ਵਿਦਾਂਤ ਤੇ ਸ਼ੈਵ ਸਿੱਧਾਂਤ ਬਾਰੇ ਉਸਨੂੰ ਕਾਫ਼ੀ ਜਾਣਕਾਰੀ ਸੀ। ਉਹ ਮਹਾਂਰਿਸ਼ੀ ਦਾ ਜਨਮ-ਭਗਤ ਬਣ ਗਿਆ ਅਤੇ ਉਸਨੂੰ ਨਟਨਾਨੰਦ ਦੇ ਨਾਂ ਨਾਲ ਪੁਕਾਰਿਆ ਜਾਣ ਲੱਗ ਪਿਆ। ਉਸ ਨੇ ਜੋ ਸਵਾਲ ਮਹਾਂਰਿਸ਼ੀ ਨੂੰ ਕੀਤੇ ਅਤੇ ਜੋ ਜਵਾਬ ਉਹਨੂੰ ਮਿਲਦੇ ਰਹੇ ਉਹਨਾਂ ਦੇ ਆਧਾਰ ਤੇ ਰਮਨ ਦਰਸ਼ਨ (1957) ਅਤੇ ਮੁਰਗਨਾਰ ਤੇ ਕਵਿਤਾਵਾਂ (1953) ਨਾਂ ਦੀਆਂ ਪੁਸਤਕਾਂ ਲਿਖੀਆਂ ਜੋ ਆਮ ਕਰਕੇ ਮਹਾਂਰਿਸ਼ੀ ਦੇ ਜੀਵਨ ਤੇ ਸਿਧਾਂਤ ਬਾਰੇ ਵਿਆਖਿਆਤਮਕ ਲੇਖ ਹੀ ਹਨ।

ਉਪਦੇਸ਼ ਮੰਜ਼ਰੀ ਨੂੰ 4 ਹਿਸਿਆਂ ਵਿਚ ਵੰਡਿਆ ਗਿਆ ਹੈ, ਉਪਦੇਸ਼; ਅਭਿਆਸ, ਵਿਸ਼ੇਸ਼ ਅਵਸਰਾਂ ਤੇ ਵਾਪਰੀਆਂ ਘਟਨਾਵਾਂ ਅਤੇ ਸਥਾਈ ਪ੍ਰਾਪਤੀ। ਭਾਵੇਂ ਇਹ ਪੁਸਤਕ 'ਉਚ ਕੋਟੀ' ਦੇ ਜਗਿਆਸੂਆਂ ਲਈ ਗੂੜ੍ਹਾ ਗਿਆਨ ਦੇਂਦੀ ਹੈਂ...ਪਰ ਫਿਰ ਵੀ ਇਸ ਵਿਚ ਕਈ ਗੱਲਾਂ ਦਾ ਵਰਨਣ ਬਹੁਤੇ ਸੁਖਾਲੇ ਤੇ ਸਮਝ ਆ ਜਾਣ ਵਾਲੇ ਢੰਗ ਨਾਲ ਕੀਤਾ ਗਿਆ ਹੈ।

## ਭਗਤੀ ਅਤੇ ਸ਼ੈਵਸਿਧਾਂਤਾਂ ਦਾ ਲਕਸ਼ ਕੀ ਹੈ?

ਜੋ ਵੀ ਕਰਮ ਤੁਸੀਂ ਨਿਰਸੁਆਰਥੀ ਹੋ ਕੇ ਸ਼ਰਧਾ ਨਾਲ ਕਰਦੇ ਹੋ ਅਤੇ ਜੋ ਕਰਨ ਲੱਗਿਆਂ ਤੁਹਾਡੇ ਸਰੀਰ ਦੀ 'ਵਾਕਯ' (ਸਪੀਚ) ਤੇ ਅੰਤਿਹਕਰਨ ਦੀ ਅਵਸਥਾ

ਨਿਰਛਲ, ਨਿਰਕਪਟ ਤੇ ਸ਼ੁਧ ਹੁੰਦੀ ਹੈ, ਤੁਹਾਡੇ ਉਹ ਕਰਮ ਭਗਵਾਨ ਦਾ ਆਪਣਾ ਕਰਮ ਬਣ ਜਾਂਦੇ ਹਨ। ਉਸ ਵਿਚ 'ਮੈਂ' ਤੇ 'ਮੇਰੀ' ਦੀ ਅਵਸਥਾ ਨਹੀਂ ਰਹਿੰਦੀ। ਸ਼ੈਵ ਸਿਧਾਂਤਾਂ ਦਾ ਵੀ ਇਹ ਮਤਲਬ ਹੈ 'ਸੁਪਰੀਮ ਡੀਵੋਸ਼ਨ'।

**ਜਨਨਾ ਤੇ ਵੇਦਾਂਤ ਦਾ ਉਦੇਸ਼ ਕੀ ਹੈ?**

ਇਹ ਉਸ ਸੱਚ ਦੀ ਪ੍ਰਾਪਤੀ ਹੈ ਕਿ 'ਮੈਂ' ਤੇ 'ਈਸ਼ਵਰ' ਅਭਿੰਨ ਨਹੀਂ ਹਨ। ਅਤੇ ਕਰਤੱਵ ਕਰਦਿਆਂ ਵੀ ਮੈਂ 'ਅਹੰਕਾਰ' ਵਿਚ ਨਹੀਂ ਆਉਂਦਾ।

**ਭਗਤੀ ਦਾ ਨਿਸ਼ਾਨਾ ਵੀ ਓਹ ਹੈ ਜੋ ਜਨਨਾ ਦਾ ਹੈ ਇਹ ਕਿਵੇਂ?**

ਰਾਹ ਕੋਈ ਅਪਣਾ ਲਵੋ, ਦੋਹਾਂ ਦਾ ਉਦੇਸ਼ 'ਮੈਂ' ਤੇ 'ਮੇਰੀ' ਦੀ ਭਾਵਨਾ ਨੂੰ ਖਤਮ ਕਰਨਾ ਹੈ। ਗਿਆਨ ਰਾਹੀਂ 'ਮੈਂ' ਤੋਂ ਛੁਟਕਾਰਾ ਮਿਲਦਾ ਹੈ ਅਤੇ 'ਮੇਰੀ' ਦੀ ਭਾਵਨਾ ਜੋ ਮੈਂ ਨਾਲ ਜੁੜੀ ਹੋਈ ਹੈ ਆਪਣੇ ਆਪ ਖਤਮ ਹੋ ਜਾਂਦੀ ਹੈ।

**ਘੁਮੰਡ ਕੀ ਹੈ?**

ਸੂਝਵਾਨ ਤੇ ਨਿਰਜੀਵ ਜੜ੍ਹ ਦੇ ਵਿਚਕਾਰ ਜੋ ਮਿਥਿਆ 'ਅੰਹੁ' ਦੀ ਭਾਵਨਾ ਆ ਜਾਂਦੀ ਹੈ ਉਹ ਹੀ ਸਭ ਤਕਲੀਫ਼ਾਂ ਦੀ ਜੜ੍ਹ ਹੈ। ਇਸ ਨੂੰ ਖਤਮ ਕਰਨਾ ਮੋਕਸ਼ ਨੂੰ ਪ੍ਰਾਪਤ ਕਰਨ ਦੇ ਤੁੱਲ ਹੈ।

**ਕੀ ਸ਼ਾਂਤ ਤੇ ਅਹਿਲ ਰਹਿਣ ਤੋਂ ਭਾਵ ਕਰਤੱਵਹੀਨ ਹੋਣ ਦਾ ਹੈ?**

ਨਹੀਂ, ਸਾਰੇ ਦੁਨਿਆਵੀ ਕੰਮ ਉਸ ਤਰ੍ਹਾਂ ਹੁੰਦੇ ਰਹਿੰਦੇ ਹਨ ਕੇਵਲ ਅੰਤਿਹਕਰਨ ਦਾ ਇਕ ਹਿੱਸਾ ਉਨ੍ਹਾਂ ਵਿਚ ਖੁਭਦਾ ਹੈ। ਪਰ ਇਸਦੇ ਨਾਲ ਹੀ ਬਾਕੀ ਦਾ ਸਾਰੇ ਦਾ ਸਾਰਾ ਅੰਤਿਹਕਰਨ ਆਤਮ ਵਿਚਾਰ ਲਈ ਆਪਣੇ ਅੰਦਰਲੇ ਨਾਲ ਜੁੜਿਆ ਰਹਿੰਦਾ ਹੈ।

**ਇਕ ਸਾਧਕ ਲਈ ਕੀ ਨਿਯਮ ਹਨ?**

ਥੋੜ੍ਹਾ ਖਾਵੇ, ਥੋੜ੍ਹਾ ਸੌਂਵੇਂ ਤੇ ਥੋੜ੍ਹਾ ਬੋਲੇ।

**ਰੁਝੇਵਿਆਂ ਵਿਚ ਆਤਮ ਸ਼ਾਂਤੀ ਕਿਵੇਂ ਮਿਲ ਸਕਦੀ ਹੈ?**

ਸਿਆਣਿਆਂ ਦਾ ਕਰਮ ਦੂਜਿਆਂ ਦੀ ਅੱਖ ਹੀ ਪਛਾਣ ਸਕਦੀ ਹੈ। ਉਸ ਵਲੋਂ ਕੀਤਾ ਜਾਣ ਵਾਲਾ ਕਰਤਵ ਉਸਦੀ ਆਤਮਕ ਸ਼ਾਂਤੀ ਵਿਚ ਹੈ। ਉਹ ਤਾਂ ਖਾਮੋਸ਼ ਰਸੀਏ ਵਾਂਗ ਸਾਰੇ ਕਾਰ ਵਿਹਾਰ ਹੁੰਦੇ ਵੇਖਦਾ ਰਹਿੰਦਾ ਹੈ।

**ਬ੍ਰਹਮਚਾਰੀਆਂ ਤੋਂ ਕੀ ਭਾਵ ਹੈ?**

'ਬ੍ਰਹਮ' ਨੂੰ ਪਛਾਨਣ ਦਾ ਕਰਤੱਵ ਬ੍ਰਮਚਾਰੀਆ ਕਿਹਾ ਜਾ ਸਕਦਾ ਹੈ।

**ਕੀ ਸਰੀਰ ਦੇ ਹੁੰਦਿਆਂ ਕਰਮ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ?**

(ਈਗੋ) ਘੁਮੰਡ ਇਕ ਏਜੰਟ ਦਾ ਕੰਮ ਕਰਦਾ ਹੈ ਜਦ ਇਹ ਸਰੀਰ ਤੇ 'ਸੈਲਫ' ਵਿਚੋਂ ਨਿਕਲ ਜਾਏ ਤਾਂ ਕਰਮ ਆਪ ਹੀ ਖਤਮ ਹੋ ਜਾਏਗਾ। ਜਿਥੇ 'ਘੁਮੰਡ' ਨਹੀਂ ਉਥੇ ਕਰਮ ਨਹੀਂ।

**ਸਿਧੀਆਂ ਤੇ ਮੁਕਤੀਆਂ ਵਿਚ ਕੀ ਸੰਬੰਧ ਹੈ—**

ਆਪੇ ਨੂੰ ਪਛਾਨਣਾ ਹੀ ਇਕ ਸੱਚੀ ਸਿਧੀ ਹੈ। ਕਰਾਮਾਤਾਂ ਮਾਇਆ ਦਾ ਛਲਾਵਾ ਹਨ ਇਹ ਕਰਾਮਾਤਾ ਸ਼ੋਹਰਤ ਤੇ ਅਰਾਮ ਤੇ ਦੁਨਿਆਵੀਂ ਸੁਖ ਦੇਣ ਲਈ ਕੀਤੀਆਂ ਜਾਂਦੀਆਂ ਹਨ। ਬ੍ਰਹਮ ਨਾਲ ਮਿਲ ਜਾਣਾ ਹੀ ਅਸਲੀ ਮੋਕਸ਼ ਹੈ। ਅਸਲੀ ਕਰਾਮਾਤ ਹੈ।

**ਕੋਈ ਆਪਣੇ ਤਜਰਬੇ ਦੇ ਆਧਾਰ ਤੇ ਕਿਵੇਂ ਬਿਆਨ ਕਰ ਸਕਦਾ ਹੈ ਕਿ—**

ਅਧੀਨਤਾ (ਬਾਨਡੇਜ਼) ਤੇ ਛੁਟਕਾਰਾ (ਲਿਬਰੇਸ਼ਨ) ਇਹ ਦੋਵੇਂ ਭਾਸ਼ਾਈ ਸ਼ਬਦ ਵਾਸਤਵ ਵਿਚ ਕੁਝ ਵੀ ਨਹੀਂ ਹਨ ?

ਜੇ ਤੁਸੀਂ ਆਪਣੇ ਆਪ ਨੂੰ ਪੁਛੋ ਕਿ ਅਧੀਨਤਾ ਤੇ ਮੁਕਤੀ ਕਿਸ ਲਈ ਹਨ ਤਾਂ ਜਵਾਬ ਮਿਲੇਗਾ 'ਮੇਰੇ ਲਈ ਹਨ' ਜੇ ਫੇਰ ਪੁਛੋ ਕਿ 'ਮੈਂ ਕੌਣ ਹਾਂ' ਫਿਰ ਉਤਰ ਮਿਲੇਗਾ ਕਿ 'ਮੈਂ' ਵਰਗੀ ਕੋਈ ਸ਼ੈ ਨਹੀਂ ਹੈ। ਇਸ ਤੋਂ ਗਿਆਨ ਹੋਵੇਗਾ ਕਿ ਗੱਲਬਾਤ ਛੱਡ ਕੇ ਅੰਦਰ ਵਲ ਝਾਤ ਮਾਰੋ। ਆਪੇ ਦੀ ਪਛਾਣ ਵਿਚ ਅਧੀਨਤਾ ਤੇ ਛੁਟਕਾਰੇ ਦੀ ਕੋਈ ਥਾਂ ਨਹੀਂ ਇਹ ਦੋਵੇਂ ਬੇਲੋੜੇ ਹਨ।

**ਕੀ ਹਰ ਕੋਈ ਆਪਣੇ ਸੱਚੇ ਸਰੂਪ ਨੂੰ ਜਾਣ ਸਕਦਾ ਹੈ ?**

ਗੂੜ੍ਹੀ ਨੀਂਦ ਵਿਚ ਜਾਂ ਬੇਹੋਸ਼ੀ ਵਿਚ ਸਾਰਾ ਸੰਸਾਰ, ਚਲਦਾ ਜਾ ਠਹਿਰਿਆ ਹੋਇਆ, ਖਤਮ ਹੋ ਗਿਆ ਲੱਗਦਾ ਹੈ। ਪਰ ਜੋ ਗੂੜ੍ਹੀ ਨੀਂਦ ਸੌਂ ਰਿਹਾ ਹੁੰਦਾ ਹੈ ਉਹ ਖਤਮ ਨਹੀਂ ਹੋਇਆ ਹੁੰਦਾ। ਹਰ ਨਵੀਂ ਘਟਨਾ ਜਿਸ ਨੂੰ ਨਵੇਂ ਨਵੇਂ ਸ਼ਬਦਾਂ ਵਿਚ ਬਿਆਨ ਕੀਤਾ ਗਿਆ ਹੋਵੇ ਕਿਸੇ ਦੇ ਅਸਲੀ ਸੁਭਾ ਦਾ ਪ੍ਰਤੀਕ ਨਹੀਂ ਹੋ ਸਕਦੀ।

# 9. ਸੰਗ੍ਰਹਿਤ ਰਚਨਾਵਾਂ : ਭਗਤੀ ਭਾਵਨਾ ਦੇ ਗੀਤ

ਵੀਰੂਪਕਸ਼ ਨਾਲ ਵੀ ਅਖੀਰ ਵਿਚ (1914 ਦੇ ਕਰੀਬ) ਸ੍ਰੀ ਅਰੁਨਾਚਲ ਤੋਂ 5 ਕਵਿਤਾਵਾਂ ਜੋ ਮਹਾਂਰਿਸ਼ੀ ਨੇ ਲਿਖੀਆਂ ਪ੍ਰਾਭੂਤਿਕ ਗਿਆਨ ਦੇ ਵਿਦਿਆਰਥੀਆਂ ਲਈ ਬਹੁਤ ਦਿਲਚਸਪੀ ਰੱਖਦੀਆਂ ਹਨ। ਇਹਨਾਂ ਵਿਚ ਸਵੈ-ਜੀਵਨੀ, ਪੁਰਾਣ ਕਥਾਵਾਂ, ਅਨਿਨ ਸ਼ਰਧਾ ਅਤੇ ਰਹੱਸਵਾਦ ਦਾ ਸੁਮੇਲ ਹੈ। ਤਮਿਲ ਭਾਸ਼ਾ ਦੇ ਸਿਖਿਆਰਥੀਆਂ ਲਈ ਇਹ ਹੋਰ ਵੀ ਦਿਲਚਸਪੀ ਰੱਖਦੀਆਂ ਹਨ। ਇਹਨਾਂ ਵਿਚ ਮਹਾਂਰਿਸ਼ੀ ਦੀਆਂ ਕਵਿਤਾਵਾਂ ਲਿਖਣ ਦੀ ਅਦੁਤੀ ਕਾਬਲੀਅਤ ਦੀ ਝਲਕ ਪੈਂਦੀ ਹੈ। ਉਨ੍ਹਾਂ ਨੂੰ ਭਾਸ਼ਾ ਦਾ ਗਿਆਨ ਹੈ ਅਤੇ ਨਾਲ ਹੀ ਛੰਦ ਸ਼ਾਸਤਰ ਦੀ ਵਾਕਫੀ ਰੱਖਦੇ ਹਨ।

ਪਹਿਲੀ ਕਵਿਤਾ ਅਕਸ਼ਰ ਮਣ ਮਾਲੈ (ਅੱਖਰ ਵਰਮਾਲਾ) ਪਹਾੜੀ ਦੀ ਪਰਕਰਮਾ ਕਰਦਿਆਂ ਹੋਇਆਂ ਲਿਖੀ ਗਈ ਜਦੋਂ ਉਹਨਾਂ ਦੇ ਭਗਤਾਂ ਨੇ ਮਹਾਂਰਿਸ਼ੀ ਨੂੰ ਇਕ ਨਵਾਂ ਸ਼ਰਧਾਮਈ ਗੀਤ ਲਿਖਣ ਲਈ ਕਿਹਾ ਜਿਸ ਨੂੰ ਉਹ ਸ਼ਹਿਰ ਵਿਚ ਭਿਖਿਆ ਮੰਗਣ ਵੇਲੇ ਗਾ ਸਕਣ। ਇਸ ਦੇ 108 ਚਰਨ ਤਮਿਲ ਭਾਸ਼ਾ ਦੇ ਸਭ ਤੋਂ ਮੌਲਿਕ ਤੇ ਦਿਲਚਪਸ ਤੇ ਰੋਚਿਕ ਚਰਨ੍ਹਾਂ ਵਿਚੋਂ ਹਨ। ਇਹਨਾਂ ਵਿਚ ਸਪਸ਼ਟਤਾ ਹੈ, ਆਨੰਦ ਆਉਂਦਾ ਹੈ, ਤਪ ਤੇਜ਼ ਹੈ, ਗਰਮਾਇਸ਼ ਹੈ, ਨਿਘ ਹੈ, ਜਾਗ੍ਰਤ ਆਤਮਾ ਤੇ ਨਿਜ (ਸੈਲਫ) ਨਾਲ ਕਦੇ ਨਾ ਮੁਕਣ ਵਾਲੀ ਗੱਲਬਾਤ ਹੈ। ਬਹੁਤ ਸਾਰੇ ਚਰਨ ਤਾਂ ਪ੍ਰੇਮ ਕਾਵਿ ਦਾ ਸੰਕੇਤ ਦੇਂਦੇ ਹਨ ਇਹਨਾਂ ਨੂੰ ਪਿਆਰ ਵਿਚ ਵਿਛੜੀ ਇਕ ਮੁਟਿਆਰ ਦੀ ਆਪਣੇ ਪਤੀ (ਪਰਮਾਤਮਾ) ਨਾਲ ਮਿਲਣ ਦੀ ਤਾਂਘ ਰਾਹੀਂ ਦਰਸਾਇਆ ਗਿਆ ਹੈ। ਇਹ ਅਲੰਕਾਰਮਈ ਚਿੱਤਰਣ ਸਰੀਰਕ ਅਸ਼ਲੀਲਤਾ ਦਾ ਸਵਾਦ ਵੀ ਦੇਂਦਾ ਹੈ, ਰੋਚਕ ਵੀ ਹੈ ਅਤੇ ਵਿਚਾਰਾਂ ਦਾ ਖੁਲਾ ਖੁਲਾਸਾ ਵਰਨਣ ਹੈ। ਪਤੀ ਦੀ ਤੁਲਨਾ (ਸੈਲਫ ਸੁਪਰੀਮ) ਨਾਲ ਕੀਤੀ ਗਈ ਹੈ। ਇਸ ਨੂੰ ਮਾਂ, ਪਿਤਾ, ਗੁਰੂ, ਸੂਰਜ, ਚੰਦ, ਸਮੁੰਦਰ ਅਤੇ ਰਮਨ ਕਹਿ ਕੇ ਇਸ ਦੀ ਉਪਾਸਨਾ ਕੀਤੀ। ਇਹਨਾਂ ਕਵਿਤਾਵਾਂ ਵਿਚ ਭਾਵ, ਕਿਸੇ ਨਿਜੀ ਸਵਾਰਥ ਕਰ ਕੇ ਨਹੀਂ ਸਗੋਂ ਆਤਮਾਵਾਂ ਦੀ ਆਪਣੇ

ਪਰਮ-ਆਤਮਾ ਵਿਚ ਲੀਨ ਹੋਣ ਦੀ ਤਾਂਘ ਹੈ। ਮਹਾਂਰਿਸ਼ੀ ਨੂੰ "ਜਨਨਾ" ਅਤੇ "ਭਗਤੀ" ਦੋਹਾਂ ਨਾਲ ਅਕਥ ਦਿਲਚਸਪੀ ਸੀ ਇਹਨਾਂ ਵਿਚ ਮਹਾਂਰਿਸ਼ੀ ਨੂੰ ਕੋਈ ਵਿਰੋਧ ਨਜ਼ਰ ਨਹੀਂ ਆਇਆ।

ਮੁਰਗਨਾਰ ਵਲੋਂ ਇਹਨਾਂ ਕਵਿਤਾਵਾਂ ਤੇ ਡੂੰਘੀ ਵਿਆਖਿਆ ਰਾਹੀਂ ਸਾਧਾਰਨ ਪਾਠਕ ਨੂੰ ਨਾ ਸਿਰਫ਼ ਸਾਹਿਤਕ ਅਨੰਦ ਆਉਂਦਾ ਹੈ ਸਗੋਂ ਕਵਿਤਾਵਾਂ ਦੇ ਰਹੱਸਮਈ ਸਾਰਥਕ ਗਿਆਨ ਦੀ ਵਾਕਫ਼ੀ ਵੀ ਮਿਲਦੀ ਹੈ। "ਅਰੁਨਾਚਲ-ਸ਼ਿਵ" ਦੀ ਪੰਗਤੀ ਦਾ ਬਾਰ ਬਾਰ ਆਉਣਾ ਪਹਾੜ ਨੂੰ ਅਕਾਰ ਬਣਾ ਕੇ ਅਤੇ ਸ਼ਿਵ ਨੂੰ ਪਰਮ-ਆਤਮਾ ਬਣਾ ਕੇ ਸੰਚੇਤਨਤਾ "ਅਵੇਰਨੇਸ" ਉਤਪਨ ਕੀਤੀ ਗਈ ਹੈ।

ਇਸ ਮਾਲਾ ਵਿਚੋਂ ਕੁਝ ਕੁ ਫ਼ੁੱਲ ਇਸ ਪ੍ਰਕਾਰ ਹਨ :—

2 ਸੁੰਦਰ ਅਤੇ ਅਗਹਾਜੂ ਵਾਂਗ
ਤੂੰ ਤੇ ਇਕ ਹੋ ਜਾਈਏ,
ਜੋ ਵੰਡੇ ਨਾ ਜਾ ਸਕਣ,
ਹੇ ਅਰੁਨਾਚਲ !

9 ਜੇ ਮੈਨੂੰ ਉਧਾਲ ਕੇ
ਮੈਨੂੰ ਗਲਵਕੜੀ ਨਹੀਂ ਪਾ ਸਕਦਾ ਤਾਂ ਕੀ
ਇਹ ਤੇਰਾ ਮਰਦਉਪੁਨਾ ਹੈ ?
ਹੇ ਅਰੁਨਾਚਲ—ਮੈਂ ਤੈਨੂੰ ਪੁਛਦਾ ਹਾਂ।

13 "ਅਮ" ਦੀ ਮਾਤਰਾ ਅਜਿਹੀ ਹੈ
ਜਿਸ ਦਾ ਕੋਈ ਮੁਕਾਬਲਾ ਨਹੀਂ।
ਜਿਸ ਨੂੰ ਕੋਈ ਨਹੀਂ ਜਿਤ ਸਕਦਾ।
ਇਸ ਲਈ ਅਰੁਨਾਚਲ
ਤੈਨੂੰ ਕੌਣ ਜਾਣ ਸਕਦਾ ਹੈ ?

27 ਹੇ ਸੂਰਜ ਦੇਵਤਾ, ਜਿਸ ਤਰ੍ਹਾਂ
ਤੇਰੀਆਂ ਕਿਰਨਾਂ ਸਾਰੀ ਦੁਨੀਆਂ
ਨੂੰ ਰੁਸ਼ਨਾਦੀਆਂ ਹਨ
ਮੇਰੇ ਹਿਰਦੇ ਨੂੰ ਵੀ ਕੰਵਲ ਫ਼ੁੱਲ
ਦੀ ਤਰ੍ਹਾਂ ਖਿੜ੍ਹਾ ਦੇ
ਹੇ ਅਰੁਨਾਚਲ !

28 ਮੈਂ ਤੈਨੂੰ ਆਪਣੀ ਖ਼ੁਰਾਕ ਬਨਾਉਣ ਆਇਆ ਸੀ
ਪਰ ਆਪ ਹੀ ਤੇਰੀ ਖ਼ੁਰਾਕ ਬਣ ਗਿਆ ਹਾਂ।
ਪਰ ਹੁਣ ਮੇਰੇ ਹਿਰਦੇ ਨੂੰ ਸ਼ਾਂਤੀ ਮਿਲੀ ਹੈ
ਹੇ ਅਰੁਨਾਚਲ !

ਮੈਨੂੰ ਨੰਗਿਆਂ ਕਰ ਦੇ
ਫਿਰ ਮੈਨੂੰ ਮੁੜ ਕਪੜੇ ਪੁਆ ਦੇ
ਕਿਹੜੇ ਕਪੜੇ—ਤੇਰੀ ਮਿਹਰ ਦੇ ਕਪੜੇ
ਹੇ ਅਰੂਨਾਚਲ ।

39 ਕੀ ਮੈਂ ਇਕ ਕੁੱਤੇ ਨਾਲੋਂ ਵੀ ਗਿਆ ਗੁਜ਼ਰਿਆ ਹਾਂ
ਮੈਂ ਲਗਾਤਾਰ ਆਪਣੀ ਭਾਲ ਨਾਲ
ਤੇਰੀ ਖੁਸ਼ਬੂ ਲੈ ਕੇ ਤੈਨੂੰ ਢੂੰਡ ਲਵਾਂਗਾ
ਤੇਰੇ ਕੋਲ ਪੁਜ ਜਾਵਾਂਗਾ
ਹੇ ਅਰੂਨਾਚਲ !

55 ਤੇਰੀ ਅੱਗ ਮੈਨੂੰ ਸਾੜ ਕੇ ਸੁਆਹ ਕਰ ਦੇਵੇ, ਇਸ ਤੋਂ ਪਹਿਲਾਂ ਕਿ
ਮੇਰੇ ਤੇ ਆਪਣੀ ਮਿਹਰ ਦੀ ਨਜ਼ਰ ਕਰ
ਹੇ ਅਰੂਨਾਚਲ !

61 ਗਲਿਆ ਤੇ ਸੜਿਆ ਫ਼ੱਲ ਨਿਕੰਮਾ ਹੁੰਦਾ ਹੈ
ਇਸ ਨੂੰ ਉਦੋਂ ਖਾਉ ਜਦ ਇਹ ਪਕਿਆ ਹੋਵੇ
ਹੇ ਅਰੂਨਾਚਲ !

83 ਤੈਨੂੰ ਇਤਨੀ ਵਡਿਆਈ ਕਿਵੇਂ ਮਿਲੀ ਹੈ
ਸ਼ਾਇਦ ਗ਼ਰੀਬਾਂ ਤੇ ਨਿਤਾਣਾ ਨਾਲ ਸਾਂਝ ਪਾ ਕੇ
ਹੇ ਅਰੂਨਾਚਲ !

91 ਹੇ ਅਰੂਨਾਚਲ ! ਆ ਗੁੰਮ ਹੋ ਜਾਈਏ
ਹਿਰਦੇ ਦੀਆਂ ਖਾਲੀ ਡੂੰਘਾਣਾ ਵਿਚ
ਜਿਥੇ ਨਾ ਦਿਨ ਹੈ ਨਾ ਰਾਤ ।

101 ਜਿਵੇਂ ਪਾਣੀ ਵਿਚ ਬਰਫ਼ ਰਲ ਜਾਂਦੀ ਹੈ
ਮੈਨੂੰ ਵੀ ਆਪਣੇ ਪਿਆਰ ਵਿਚ ਘੁਲ ਜਾਣ ਦੇ
ਤੇਰੀ ਕਿਰਪਾ ਚਾਹੀਦੀ ਹੈ
ਹੇ ਅਰੂਨਾਚਲ !

108 ਪਿਆਰੇ ਅਰੂਨਾਚਲ !
ਆਪਣੀ ਮਾਲਾ ਮੈਨੂੰ ਦੇ ਦੇ
ਮੇਰੀ ਮਾਲਾ ਤੂੰ ਲੈ ਲੈ ।
ਆ ਸਾਂਝ ਪਾ ਲਈਏ
ਮਾਲਾ ਵਟਾ ਲਈਏ ।

ਨਵ ਮਣੀ ਮਾਲੈ ਹਾਰ ਪੁਸਤਕ ਵਿਚ ਹਰ ਚਰਨ ਦੀ ਵੱਖਰੀ ਛੰਦਾਬੰਦੀ ਹੈ ਅਤੇ ਸਾਰੀ ਰਚਨਾ ਦੀ ਬੰਦਸ਼ ਬੜੀ ਚਤੁਰਾਈ ਤੇ ਸਿਆਣਪ ਨਾਲ ਕੀਤੀ ਗਈ ਹੈ। ਪੁਰਾਣਕ ਕਥਾਵਾਂ ਤੇ ਪ੍ਰਾਭੌਤਿਕ ਗਿਆਨ ਦਾ ਸੁਮੇਲ ਬੜਾ ਸੁੰਦਰ ਹੈ। ਪਹਿਲੇ-ਪਹਿਲੇ ਹੀਰਿਆਂ ਦੀਆਂ ਵੰਨਗੀਆਂ ਹੇਠਾਂ ਦਿਤੀਆਂ ਜਾਂਦੀਆਂ ਹਨ।

1 ਉਹ ਸਦਾ ਸਥਿਰ ਹੈ
ਪਰ ਤਿਲਾਈ ਮੰਦਰ ਦੇ ਹਾਲ ਵਿਚ
ਆਪਣੇ ਵਿਸਮਾਦ ਵਿਚ
ਆ ਕੇ ਉਹ ਨਾਚ ਕਰਦਾ ਹੈ
ਆਪਣੀ ਮਾਂ ਨੂੰ ਰਿਝਾਉਣ ਲਈ,
ਜੋ ਪਸੀਜਦੀ ਨਹੀਂ
ਹੁਣ ਉਹ ਅਪਾਰ ਸ਼ਕਤੀ ਮੇਰੇ
ਅੰਤਰ ਆਤਮਾ ਵਿਚ ਹੈ
ਉਸ ਦਾ ਆਕਾਰ, ਅਹਿਲ, ਗੰਭੀਰ, ਖ਼ਾਮੋਸ਼
ਜਿਵੇਂ ਅਰੋਨਾ ਦੀ ਪਹਾੜੀ
ਜਿਸ ਤੇ ਉਹ ਉਡਾਣ ਲੈਂਦਾ ਹੈ।

2 ਅਰੁਨਾ ਤੇ ਭਾਵ ਹੈ :
ਹਸਤੀ, ਸਚੇਤਨਤਾ ਅਤੇ ਵਿਸਮਾਦ, ਸਗੋਂ ਆਤਮ-ਸੁੱਖ (ਸੈਲਫ਼) ਆਤਮਾ
ਤੇ ਉਸ ਦੀ ਇਕਸੁਰਤਾ ਅਰੁਨਾ ਤੋਂ ਭਾਵ ਹੈ ਕਿ "ਤੇਰੀ ਹਸਤੀ" ਅਚਲਾ
ਆਪਣੇ ਆਪ ਵਿਚ ਸਥਿਰ ਤੇ ਸਵੈ-ਸੰਪੂਰਨ ਹੈ।
ਉਸ ਦੀ ਖ਼ੂਬਸੂਰਤ ਸੁਨਹਿਰੀ ਚਮਕ ਹੈ
ਉਸ ਦਾ ਵਿਚਾਰ ਮੁਕਤੀ ਦਿਵਾਉਂਦਾ ਹੈ।

11ਵਾਂ ਚਰਨ ਤੇ ਅਠਵਾਂ ਚਰਨ ਹੀ ਅਜਿਹੀਆਂ ਕਵਿਤਾਵਾਂ ਹਨ ਜੋ ਮਹਾਂਰਿਸ਼ੀ ਨੂੰ ਆਪੇ ਸੁਝੀਆਂ ਅਤੇ ਵੇਗ ਵਿਚ ਆ ਕੇ ਬਿਨਾਂ ਕਿਸੇ ਦੇ ਕਹੇ ਉਹਨਾਂ ਨੇ ਲਿਖ ਦਿਤੀਆਂ। ਇਹਨਾਂ ਦੋਹਾਂ ਭਜਨਾਂ ਵਿਚ ਏਨਾ ਅੰਤਰ ਹੈ ਕਿ ਇਹ ਯਕੀਨ ਕਰਨਾ ਹੀ ਮੁਸ਼ਕਲ ਹੈ ਕਿ ਇਕ ਬੰਦੇ ਨੇ ਦੋਹਾਂ ਨੂੰ ਲਿਖਿਆ ਅਤੇ ਜੇ ਇਕ ਅਜ ਲਿਖੀ ਤਾਂ ਦੂਜੀ ਕੱਲ ਲਿਖ ਦਿਤੀ ਭਾਵੇਂ ਦੋਹਾਂ ਦੀ ਬਿਰਤੀ ਤੇ ਵਿਸ਼ੇ ਵਿਚ ਬਹੁਤ ਅੰਤਰ ਹੈ। 11ਵਾਂ ਚਰਨ ਜਿਸ ਨੂੰ ਪਦੀਕਮ ਕਹਿੰਦੇ ਹਨ ਜੋ ਸ਼ਰਧਾਲੂਆਂ ਦੇ ਲਈ ਲਿਖੀ ਗਈ ਅਤੇ ਇਸ ਵਿਚ ਉਦਾਸੀ ਤੇ ਵਿਆਕੁਲਤਾ ਹੈ। ਇਸ ਵਿਚ ਦਵੈਤ-ਭਾਵ ਦਾ ਸਵਾਦ ਹੈ ਅਤੇ ਸੁਰ ਨੂੰ ਉੱਚਾ ਨੀਵਾਂ ਕਰ ਕੇ ਗਾਉਣ ਲਗਿਆਂ ਆਸ਼ਾ ਤੇ ਨਿਰਾਸ਼ਾ ਦੋਹਾਂ ਦਾ ਝਲਕਾਰਾ ਪੈਂਦਾ ਹੈ। ਇਸ ਦਾ ਗਾਇਕ ਜਾਲ ਵਿਚ ਫ਼ਸਿਆ ਹੋਇਆ ਹਿਰਨ ਹੈ ਜੋ ਗੂੰਗੇ ਬੁੱਤ ਵਾਂਗ ਸਾਫ਼ ਸਾਫ਼ ਬੋਲਣ ਤੋਂ ਅਸਮਰਥ ਹੈ। ਇਕ ਡੱਡੂ ਵਾਂਗ ਹੈ —

ਕਮਲ ਫੁੱਲ ਦੀ ਟਹਿਣੀ ਨਾਲ ਲਟਕਿਆ ਹੋਇਆ ਹੈ, ਸ਼ਹਿਦ ਦੀ ਮੱਖੀ ਹਾਲੇ ਨਹੀਂ ਬਣਿਆ ਜੋ ਸੂਰਜ ਦੀ ਰੌਸ਼ਨੀ ਵਿਚ ਖਿੜੇ ਫੁੱਲਾਂ ਦਾ ਰਸ ਚੂਸਦੀ ਹੈ। ਇਸ ਦੇ ਉਲਟ ਅਸਟਾਕਮ (ਅੱਠਵਾਂ ਚਰਨ) ਇਕ ਉਸ ਸੰਤ ਦੀ ਕਥਾ ਹੈ ਜੋ ਤਸਵੀਰਾਂ ਦੇ ਕੇ ਆਪਣੇ ਤਜ਼ਰਬਿਆਂ ਦਾ ਅਨੁਭਵ ਕਰਾਉਂਦਾ ਹੈ। ਜੇ "ਪਦਕਮ" ਵਿਚ ਹੌਕੇ ਭਰੇ ਹਨ ਤਾਂ "ਅਸਟਕਮ" ਵਿਚ ਵਿਚਾਰਾਂ ਦਾ ਸਾਫ਼ ਤੇ ਪ੍ਰਭਾਵਸ਼ਾਲੀ ਵਰਨਣ ਹੈ। ਅਜਿਹੀ ਸ਼ਖਸ਼ੀਅਤ ਉਭਰੀ ਹੈ ਜੋ ਮਨੁੱਖੀ ਸੂਝ ਦੀਆਂ ਸੀਮਾਵਾਂ ਟੱਪ ਗਈ ਹੈ। ਵੰਨਗੀ ਪੇਸ਼ ਹੈ :—

ਤੈਨੂੰ ਭੁਲ ਕੇ, ਰਬ ਦੀ ਤਲਾਸ਼ ਕਰਨੀ,
(ਤੈਨੂੰ—ਜੋ ਸੰਚੇਤਨ ਵੀ ਹੈ, ਜਿਸ ਦੀ ਹਸਤੀ ਵੀ ਹੈ)
ਇਹ ਲੈਂਪ ਹੱਥ ਵਿਚ ਲੈ ਕੇ ਹਨੇਰੇ ਨੂੰ ਢੂੰਡਣ ਬਰਾਬਰ ਨੂੰ
ਆਪਣੇ ਆਪ ਨੂੰ ਪਰਤਖ ਕਰਨ ਲਈ,
ਆਪਣੀ ਹਸਤੀ ਦਾ ਵਜੂਦ ਤੇ ਸੰਚੇਤਨਾ ਦਸਣ ਲਈ
ਤੂੰ ਭਿੰਨ ਭਿੰਨ ਤਰ੍ਹਾਂ ਸਭ ਧਰਮਾਂ ਵਿਚ ਨਿਵਾਸ ਰਖਦਾ ਹੈ।
ਸਤਿ-ਚਿਤ ਦੇ ਰੂਪ ਵਿਚ ਤੈਨੂੰ ਜੋ ਭਾਗਹੀਣ ਦੇਖ ਨਹੀਂ ਸਕਦੇ
ਉਹ ਉਨ੍ਹਾਂ ਨੇਤਰਹੀਣਾਂ ਵਾਂਗ ਹਨ ਜਿਨ੍ਹਾਂ ਨੂੰ ਸੂਰਜ ਨਹੀਂ ਦਿਸਦਾ।
ਸੂਰਜ ਦਾ ਪ੍ਰਕਾਸ਼ ਪੈ ਜਾਣ ਤੇ ਵੀ ਕੀ ਫ਼ੋਟੋ ਪਲੇਟ ਤੇ ਕੋਈ ਛਾਪ ਪਏਗੀ ?
ਹੇ ਪ੍ਰਕਾਸ਼ ਦੇ ਸ੍ਰੋਤ ਅਰੂਨਾਚਲ ਕੀ ਤੇਰੇ ਤੋਂ ਬਗ਼ੈਰ ਹੋਰ ਵੀ ਕੋਈ ਸਤਿ ਹੈ।
ਬੱਦਲ ਮੀਂਹ ਵਰਾਉਂਦੇ ਹਨ,
ਇਹ ਪਾਣੀ ਦੇ ਕਣ ਸਮੁੰਦਰ ਵਿਚੋਂ ਆਉਂਦੇ ਹਨ,
ਅਤੇ ਉਸ ਵੇਲੇ ਤਕ ਚੈਨ ਨਹੀਂ ਲੈਣਗੇ
ਜਦ ਤਕ ਉਹ ਰੁਕਾਵਟਾਂ ਦੇ ਬਾਵਜੂਦ
ਆਪਣੇ ਘਰ ਮੁੜ ਸਮੁੰਦਰ ਵਿਚ
ਲੀਨ ਨਹੀਂ ਹੋ ਜਾਂਦੇ।
ਦੇਹਧਾਰੀ ਆਤਮਾ ਤੇਰੇ ਵਿਚੋਂ ਨਿਕਲਦੀ ਹੈ,
ਅਤੇ ਅਨੇਕਾਂ ਰਾਹਾਂ ਤੇ ਹੁੰਦੀ ਹੋਈ
ਬਿਨ ਮੰਤਵ ਦੇ ਘੁੰਮਦੀ ਘੁਮਾਂਦੀ
ਮੁੜ ਤੇਰੇ ਵਿਚ (ਸੋਮੇ) ਆ ਸ਼ਾਮਲ ਹੁੰਦੀ ਹੈ।
ਇਕ ਪੰਛੀ ਇਧਰ ਉਧਰ ਉਡ ਸਕਦਾ ਹੈ,
ਪਰ ਇਹ ਅਕਾਸ਼ ਵਿਚਕਾਰ
ਹਮੇਸ਼ਾਂ ਠਹਿਰ ਨਹੀਂ ਸਕਦਾ

ਇਸ ਨੂੰ ਮੁੜ ਆਪਣੇ ਬਸੇਰੇ ਲਈ
ਮੁੜ ਉਸੇ ਰਾਹ ਆਉਣਾ ਪੈਂਦਾ ਹੈ
ਜਿਥੋਂ ਇਹ ਚਲਿਆ ਸੀ,
ਇਸੇ ਤਰ੍ਹਾਂ ਹੇ ਅਰੁਨਾਚਲ
ਇਹ ਆਤਮਾ ਵੀ ਤੇਰੇ ਵਲ ਮੁੜ ਆਏਗੀ,
ਹੇ ਅਨੰਦ ਦੇ ਸਾਗਰ ਇਹ ਆਤਮਾ
ਤੇਰੇ ਵਿਚ ਮੁੜ ਵਿਲੀਨ ਹੋ ਜਾਏਗੀ ।

ਪੰਜਵਾਂ ਭਜਨ ਜੋ ਸਭ ਤੋਂ ਸਿਰਕੱਢ ਹੈ "ਅਰੁਨਾਚਲ ਪੰਚਰਤਨਮ" 1917 ਵਿਚ ਪਹਿਲੀ ਵਾਰ ਸੰਸਕ੍ਰਿਤ ਵਿਚ ਲਿਖਿਆ ਗਿਆ। ਮਗਰੋਂ ਇਕ ਤਮਿਲ ਸ਼ਰਧਾਲੂ ਦੀ ਬੇਨਤੀ ਤੇ 1922 ਵਿਚ ਇਸ ਦਾ ਉਚਾਰਨ ਤਮਿਲ ਭਾਸ਼ਾ ਵਿਚ ਹੋਇਆ । ਇਕ ਦਿਨ ਸਵੇਰੇ ਸੰਨ 1917 ਕੈਵਾਨਥਾ ਗਨਪਤੀ ਸ਼ਾਸ਼ਤਰੀ ਨੇ ਮਹਾਂਰਿਸ਼ੀ ਨੂੰ ਸੰਸਕ੍ਰਿਤ ਭਾਸ਼ਾ ਵਿਚ ਕਵਿਤਾ ਲਿਖਣ ਲਈ ਪਰੇਰਿਆ ਅਤੇ ਉਸ ਲਈ ਛੰਦ ਵੀ ਸੰਸਕ੍ਰਿਤ ਦੇ ਆਰੀਆ ਛੰਦ ਦਾ ਪ੍ਰਯੋਗ ਕਰਨ ਲਈ ਕਿਹਾ । ਸ਼ਾਸ਼ਤਰੀ ਜੀ ਨੇ ਇਸ ਛੰਦ ਦੀ ਵਿਆਖਿਆ ਦੱਸੀ । ਥੋੜੇ ਸਮੇਂ ਪਿਛੋਂ ਮਹਾਂਰਿਸ਼ੀ ਨੇ ਇਸ ਹੈਰਾਨ ਹੋਏ ਵਿਦਵਾਨ ਨੂੰ 5 ਭਜਨ ਵਾਸਤਵਿਕ ਸੰਸਕ੍ਰਿਤ ਵਿਚ ਲਿਖ ਕੇ ਦਿਤੇ ।

ਤੂੰ ਅੰਮ੍ਰਿਤ ਦਾ ਸਾਗਰ ਹੈਂ, ਕਿਰਪਾਲੂ ਹੈਂ
ਤੂੰ ਸਰਵ-ਪਰਧਾਨ ਹੈਂ, ਪਰਮ ਮਹਾਨ ਹੈ,
ਤੇਰੀਆਂ ਕਿਰਨਾਂ ਸਭ ਨੂੰ ਆਪਣੀ ਗਲਵਕੜੀ ਵਿਚ ਲੈਂਦੀਆਂ ਹਨ ।
ਤੂੰ ਵੀ ਸੂਰਜ ਵਾਂਗ ਚਮਕ,
ਉਸ ਸੂਰਜ ਵਾਂਗ ਜੋ ਹਿਰਦੇ ਰੂਪੀ ਕੰਵਲ ਫੁੱਲ ਨੂੰ
ਹੋਰ ਖਿੜਾ ਦੇਂਦਾ ਹੈ।

ਜਿਵੇਂ ਪਰਦੇ ਤੇ ਕੋਈ ਵੀ ਚਿੱਤਰ ਚਲਦਾ ਹੋਵੇ ਅਰੁਨਾਚਲ ! ਤੇਰੇ ਤੇ ਉਵੇਂ ਹੀ ਸਾਰਾ ਜਗ ਬਣਦਾ ਅਤੇ ਮਿਟ ਜਾਂਦਾ ਹੈ ।

ਜਦ ਮੈਂ ਆਪਣੇ ਅੰਦਰ ਝਾਤੀ ਮਾਰਦਾ ਹਾਂ,
ਜਿਥੋਂ ਇਹ "ਅੰਹ" ਉਤਪੰਨ ਹੁੰਦਾ ਹੈ
ਅਤੇ ਇਹ ਮੈਂ ਰੂਪੀ ਨਿਜਵਤ ਤੇਰੇ
ਵਿਚ ਇਵੇਂ ਲੀਨ ਹੋ ਜਾਂਦਾ ਹੈ
ਜਿਵੇਂ ਦਰਿਆ ਸਮੁੰਦਰ ਵਿਚ
ਸੰਸਾਰਕ ਪਦਾਰਥਾਂ ਨੂੰ ਛੱਡ ਕੇ
ਜਦ ਯੋਗੀ ਆਪਣੇ ਸਵਾਸਾਂ ਨੂੰ
ਕਾਬੂ ਵਿਚ ਰਖ

ਤੈਨੂੰ ਆਪਣੇ ਹਿਰਦੇ ਵਿਚ ਵੇਖਦਾ ਹੈ
ਤਾਂ ਹੇ ਅਰੁਨਾ,
ਉਹ ਆਤਮਕ ਤੌਰ ਤੇ ਸਿਖਰਾਂ ਤੇ ਪੁਜ ਜਾਂਦਾ ਹੈ ।
ਜੋ ਆਪਣਾ ਮਨ ਹਮੇਸ਼ਾਂ ਲਈ ਤੈਨੂੰ ਅਰਪਣ ਕਰ ਦੇਂਦਾ ਹੈ ।
ਸਿਰਫ਼ ਤੈਨੂੰ ਹੀ ਵੇਖਦਾ ਹੈ
ਹਰ ਸ਼ਕਲ ਵਿਚ ਤੈਨੂੰ ਵੇਖਦਾ ਹੈ
ਅਤੇ ਫਿਰ "ਤੈਨੂੰ" ਹੀ ਉਹ ਸਮਝ ਕੇ
ਖ਼ੁਸ਼ ਹੁੰਦਾ ਹੈ, ਵਿਸਮਾਦ ਵਿਚ ਨਚਦਾ ਹੈ
ਕਿਉਂਕਿ
ਉਹ ਤੇਰੇ ਵਿਚ ਰਚ ਜਾਂਦਾ ਹੈ ।
ਜਿਸ ਦਾ ਵਜੂਦ ਵਿਸਮਾਦ ਤੇ ਅਨੰਦ ਹੈ ।

ਪਹਿਲੀ ਕਵਿਤਾ ਵਿਚ ਆਪੇ ਨੂੰ ਪਛਾਣਨਾ ਅਤੇ ਉਸ ਦਾ ਆਪਸੀ ਸੰਬੰਧ ਲਿਆਉਣ ਵਾਲੀ ਸ਼ਕਤੀ ਇਕਸਾਰਤਾ ਤੇ ਇਕਸੁਰਤਾ ਦਾ ਵਰਨਣ ਹੈ ਜਿਸ ਨੂੰ ਨਵੇਂ ਨਵੇਂ ਸੰਕੇਤਾਂ ਨਾਲ ਦਰਸਾਇਆ ਗਿਆ ਹੈ ਜਿਵੇਂ ਮਿਹਰ ਦਾ ਸਾਗਰ, ਪਹਾੜ ਸੂਰਜ ਅਤੇ ਹਿਰਦਾ-ਕੰਵਲ ਜੋ ਇਕ ਵਾਰ ਖੁਲ ਕੇ ਕਦੇ ਬੰਦ ਨਹੀਂ ਹੁੰਦਾ । ਦੂਸਰੀ ਕਵਿਤਾ ਵਿਚ "ਨਿਜਤਵ" ਦਾ ਬਾਹਰਲਾ ਰੂਪ ਪਹਾੜ ਨਾਲ ਤੁਲਨਾ ਕਰਕੇ ਦਰਸਾਇਆ ਗਿਆ ਹੈ ਜਿਸ ਤੇ ਮਾਇਆ ਦੁਨਿਆਵੀ ਤਸਵੀਰ ਪੇਸ਼ ਕਰਦੀ ਹੈ । ਅਤੇ ਫਿਰ ਅੰਤਰ-ਮੁਖੀ ਹੋ ਕੇ ਇਹ ਹੀ ਵੇਦਨਾ ਵਿਸਮਾਦੀ ਅਨੰਦ ਬਣ ਜਾਂਦੀ ਹੈ (ਜਿਵੇਂ 'ਮੈਂ' ਦੇ ਰੂਪ ਵਿਚ ਹਿਰਦੇ ਦੇ ਆਕਾਸ਼ ਵਿਚ ਨੱਚਦੇ ਹਨ ਅਤੇ ਅਰੁਣ ਦੇ ਰੂਪ ਵਿਚ ਸ਼ਾਂਤ ਭਾਵ ਨਾਲ ਉਪਰ ਉਭਰਦੇ ਹਨ) ਤੀਸਰੀ ਕਵਿਤਾ ਵਿਚ ਸਾਧਨਾ ਦਾ ਢੰਗ ਦੱਸਿਆ ਗਿਆ ਹੈ ਜਿਸ ਵਿਚ "ਸਾਧਕਾ" ਤੇ "ਸਿਧ" ਅਲੋਪ ਹੋ ਜਾਂਦੇ ਹਨ ਤੇ ਕੇਵਲ "ਸੈਲਫ਼" ਹੀ ਬਾਕੀ ਰਹਿ ਜਾਂਦਾ ਹੈ ।

ਅਖ਼ੀਰਲੀਆਂ ਦੋ ਕਵਿਤਾਵਾਂ ਯੋਗ, ਭਗਤੀ ਤੇ ਕਰਮ ਵਿਚ ਯਕੀਨ ਰਖਣ ਵਾਲਿਆਂ ਲਈ ਯਕੀਨੀ ਬਣਾਉਂਦੀਆਂ ਹਨ । ਇਕ ਵਾਰ "ਅੰਹੁ" ਦੀ ਭਾਵਨਾ ਖ਼ਤਮ ਹੋ ਗਈ ਫਿਰ ਤੁਸੀਂ ਰਹਿਮਤ ਦੇ ਸਮੁੰਦਰ ਵਿਚ ਗੋਤੇ ਲਾਉਗੇ ਜੋ ਤੁਹਾਡੀ ਅਸਲੀ ਮੰਜ਼ਲ ਹੈ ।

ਪੌਰਾਣਿਕ ਪ੍ਰਤੀਕ ਨੂੰ ਉਸ ਦੇ ਅਸਲੀ ਭਾਵ ਦਸ ਕੇ ਕਿਵੇਂ ਮੁੜ ਸੁਰਜੀਤ ਕੀਤਾ ਗਿਆ ਹੈ, ਦਾ ਪਤਾ ਸਾਨੂੰ ਛੇਕੜਲੀਆਂ ਦੋ ਕਵਿਤਾਵਾਂ ਤੋਂ ਲਗਦਾ ਹੈ ।

## ਪਹਾੜੀ

ਹੰਕਾਰੀ ਮਨ ਦੀਆਂ ਕਈ ਹਲਚਲਾਂ ਵਿਚ ਸਰਬ-ਪਰਮੁਖ ਸ਼ਾਂਤੀ ਵੀ ਹੈ ।
ਇਸ ਪਹਾੜੀ ਦੇ ਪਿਛੇ, ਛੁਪੀ ਸਚਾਈ
ਜਿਸ ਦੀ ਉਚਾਈ ਤੇ ਡੂੰਘਾਈ ਨੂੰ

ਬਰ੍ਹਮਾ ਤੇ ਵਿਸ਼ਨੂੰ ਨੇ ਜਾਣਨਾ ਚਾਹਿਆ,
ਵੀ ਜਾਣ ਨਾ ਸਕੇ ।

## ਦੀਪ ਦਰਸ਼ਨ

ਇਹ ਵਿਚਾਰ ਛਡ ਦਿਉ ਕਿ ਮੈਂ "ਸਥੂਲ ਸਰੀਰ ਹਾਂ"
ਹਿਰਦੇ ਵਿਚ ਅੰਦਰ ਵਲ ਝਾਤ ਮਾਰੋ ।
ਤੁਹਾਨੂੰ ਉਸ ਦੀ ਹਸਤੀ ਦਾ ਪਤਾ
ਲਗ ਜਾਏਗਾ ਖ਼ੁਸ਼ੀ ਹੋਵੇਗੀ ।
ਇਹ ਉਸ ਦੀਪ ਵਾਂਗ ਹੈ ਜੋ ਪਹਾੜੀ
ਦੀ ਚੋਟੀ ਤੇ ਚਮਕ ਰਿਹਾ ਹੈ
ਧਰਤੀ ਦੇ ਐਨ ਮੱਧ ਵਿਚ ।

ਪਰਬਤ ਇੰਦ੍ਰਿਆਵੀ ਸਤਿ ਦਾ ਠੋਸ ਅਤੇ ਪ੍ਰਗਟ ਪ੍ਰਤੀਰੂਪ ਹੈ । ਜਦ ਕਿ ਪਰਕਾਸ਼ ਉਸ ਨਿਰੰਕਾਰ ਦੀ ਖ਼ੁਸ਼ੀ ਭਰੀ ਸੰਚੇਤਨਾ ਹੈ ।

ਇਹਨਾਂ ਕਵਿਤਾਵਾਂ ਤੋਂ ਸਾਨੂੰ ਪਤਾ ਲੱਗਦਾ ਹੈ ਕਿ ਪੁਰਾਣਕ ਕਥਾ ਨੂੰ ਸੰਕੇਤ-ਵਚਨ ਨਾਲ ਪੇਸ਼ ਕਰਨ ਸਮੇਂ ਉਸ ਦੀ ਵਿਸ਼ੇਸ਼ਤਾ ਘਟਦੀ ਨਹੀਂ ਸਗੋਂ ਵਧਦੀ ਹੈ ਅਤੇ ਇਸ ਦਾ ਸਹਾਰਾ ਲੈ ਕੇ ਕਿਸੇ ਵੀ ਤਜ਼ਰਬੇ ਦਾ ਵਿਸ਼ਲੇਸ਼ਣ ਭਾਵ-ਪੂਰਕ ਢੰਗ ਨਾਲ ਕੀਤਾ ਜਾ ਸਕਦਾ ਹੈ । ਨਾਂ, ਅਕਾਰ, ਪਦਾਰਥ ਤੇ ਕਰਤਵ ਭਾਵੇਂ ਅਲਗ-ਅਲਗ ਹਨ, ਪਰ ਫਿਰ ਵੀ ਇਕ ਦੂਜੇ ਨਾਲ ਜੁੜੇ ਹੋਏ ਹਨ । "ਸਿਫ਼ਰ" ਦਾ ਪਰਯੋਗ ਕਿਤਾਬ ਤੇ ਹਿਸਾਬ ਦੋਹਾਂ ਵਿਚ ਕੀਤਾ ਜਾ ਸਕਦਾ ਹੈ । ਪੁਰਾਣਕ-ਕਥਾਂ (ਮਿਥ) ਦਾ ਸਪਸ਼ਟੀਕਰਨ ਕਰਨ ਲਗਿਆਂ ਉਹ ਖ਼ਤਮ ਨਹੀਂ ਹੋ ਜਾਂਦੀ । ਕਵੀ ਆਪਣੇ ਗਿਆਨ ਤੇ ਯਾਦਾਸ਼ਤ ਦੇ ਆਸਰੇ ਜਾਣਦਾ ਹੈ ਕਿ ਉਸ ਨੇ ਧਾਨ ਨੂੰ ਕਿਵੇਂ ਨਰੋਆ ਰੱਖਣਾ ਹੈ ਅਤੇ ਖਾਣ ਲਈ ਕਿੰਨੇ ਧਾਨ ਦਾ ਉਸ ਨੇ ਛਿਲਕਾ ਲਾਉਣਾ ਹੈ । ਭਰੇ ਹੋਏ ਦਰਿਆ ਦੇ ਕੰਢੇ ਤੇ ਫ਼ੁੱਲ ਨੂੰ ਵੇਖ ਕੇ ਕਵੀ ਦੀ ਕਲਪਨਾ ਪੀਲਾ ਫ਼ੁੱਲ ਵੀ ਦੇਖ ਸਕਦੀ ਹੈ ਤੇ ਹੋਰ ਬੜਾ ਕੁਝ ਵੀ । ਕਲਪਨਾ ਸ਼ਕਤੀ ਆਪਣੀ ਉਡਾਨ ਵੀ ਲੈ ਸਕਦੀ ਹੈ । ਭੂਗੋਲ, ਲੋਕ ਕਹਾਣੀਆਂ, ਵਿਸ਼ਵਾਸ ਅਤੇ ਗੂੜ੍ਹੇ ਅਰਥਾਂ ਵਿਚ ਪਰਸਪਰ ਪਰੰਪਰਾ ਨਾਲ ਜੋ ਮਨੋ ਸਮਾਜਿਕ ਕ੍ਰਿਆ-ਪ੍ਰਕ੍ਰਿਆ ਚਲਦੀ ਆ ਰਹੀ ਹੈ ਦੇ ਅਵੇਸਲਾ ਹੋਣ ਨਾਲ ਸੰਕੇਤਕ ਪ੍ਰਤੀਕਵਾਦ ਖ਼ਤਮ ਹੋ ਜਾਂਦਾ ਹੈ ਤੇ ਇਸ ਦੀ ਥਾਂ ਲੈ ਲੈਂਦਾ ਹੈ ਨਿਰਦਈਪੁਨਾ, ਜੋ ਨਿਰਸੰਦੇਹ ਚੰਗੀ ਗੱਲ ਨਹੀਂ ।



## 10. ਸੰਗ੍ਰਹਿਤ ਰਚਨਾਵਾਂ : ਦਾਰਸ਼ਨਿਕ ਕਵਿਤਾਵਾਂ

### ਉਪਦੇਸ਼ ਆਸ਼ਰਮ

ਮੁਰਗਨਾਰ (1890-1973) ਤਮਿਲ ਭਾਸ਼ਾ ਦਾ ਵਿਦਵਾਨ ਤੇ ਕਵੀ ਸੀ ਜਿਸ ਦਾ ਪਹਿਲਾ ਸੰਗ੍ਰਹਿ 'ਸਵਤੰਤਰ ਗੀਤਮ' ਦੇਸ਼ ਪਿਆਰ ਦੀਆਂ ਕਵਿਤਾਵਾਂ ਦਾ ਸੰਗ੍ਰਹਿ ਸੀ। ਇਹ ਗਾਂਧੀ ਜੀ ਵਲੋਂ ਚਲਾਈਆਂ ਗਈਆਂ ਰਾਜਸੀ ਆਜ਼ਾਦੀ ਤੇ ਸਮਾਜਕ ਸੁਧਾਰ ਦੀਆਂ ਲਹਿਰਾਂ ਤੋਂ ਪ੍ਰੇਰਤ ਹੋ ਕੇ ਲਿਖਿਆ ਗਿਆ ਸੀ, ਪਰ ਜਦ ਮੁਰਗਨਾਰ 1923 ਵਿਚ ਮਹਾਂਰਿਸ਼ੀ ਪਾਸ ਆ ਗਏ ਤਾਂ ਉਨ੍ਹਾਂ ਦੀ ਸੋਚਣ ਸ਼ਕਤੀ ਅਤੇ ਵਿਆਖਿਆ ਦੇਣ ਦੇ ਢੰਗ ਵਿਚ ਇਕ ਵੱਡੀ ਤਬਦੀਲੀ ਆ ਗਈ। ਉਹ ਮਹਾਂਰਿਸ਼ੀ ਦਾ ਇਕ ਕਿਸਮ ਦਾ ਪਰਛਾਵਾਂ ਹੀ ਬਣ ਗਏ। ਮਹਾਂਰਿਸ਼ੀ ਦੇ ਸਿਧਾਂਤਾਂ ਦੀ ਵਿਆਖਿਆ ਕਰਦੇ, ਮਹਾਂਰਿਸ਼ੀ ਦੀ ਮਿਹਰ ਦਾ ਆਨੰਦ ਮਾਣਦੇ। ਇਥੇ ਆ ਕੇ ਮੁਰਗਨਾਰ ਨੇ ਬੜੀਆਂ ਕਵਿਤਾਵਾਂ ਦੀ ਰਚਨਾ ਕੀਤੀ। ਇਹ ਕਵਿਤਾਵਾਂ ਉਚ ਕੋਟੀ ਦੀਆਂ ਹਨ ਅਤੇ ਉਹਨਾਂ ਦੇ ਛੰਦ ਤੇ ਦਿਸ਼ਾ ਵੱਖ ਵੱਖ ਹਨ, ਪਰ ਸਾਰੀਆਂ ਕਵਿਤਾਵਾਂ ਵਿਚ ਮਹਾਂਰਿਸ਼ੀ ਦੀ ਪ੍ਰਸ਼ੰਸਾ ਕੀਤੀ ਗਈ ਹੈ। ਸ਼ਿਵਾ ਨੂੰ ਉਸ ਨੇ ਸਕੰਧ, ਮਾਤਾ, ਪਿਤਾ, ਪ੍ਰੇਮੀ, ਰਾਜਾ, ਭਿਖਾਰੀ ਤੇ ਧ੍ਰੂਹੀ ਆਦਿ ਅਨੇਕ ਰੂਪਾਂ ਵਿਚ ਚਿਤਰਤ ਕੀਤਾ ਹੈ। ਇਹ ਕਵਿਤਾਵਾਂ 'ਰਮਨ ਸਨਧੀ ਮੁਰਾਈ' ਵਿਚ ਦਰਜ਼ ਹਨ। ਇਸਤੋਂ ਇਲਾਵਾ, ਮੁਰਗਨਾਰ ਇਕ ਹੋਰ ਵਿਸਤ੍ਰਿਤ ਸੰਗ੍ਰਹਿ ਗੁਰੂ ਵਾਚਕਾ ਕੋਵਾਈ (ਗੁਰੂ ਦੇ ਕਥਨਾਂ ਦੀ ਮਾਲਾ) ਜਿਸ ਦੇ 1280 ਚਰਨ ਹਨ, ਰਚਿਆ। ਹਰ ਚਰਨ ਇਕ ਸੋਨੇ ਦੀ ਮਟਕੀ ਤੁਲ ਹੈ ਜਿਸ ਵਿਚ ਮਹਾਂਰਿਸ਼ੀ ਦੇ ਹੋਠਾਂ ਤੋਂ ਨਿਕਲਿਆ ਹਰ ਨਗੀਨਾ ਸਾਂਭ ਕੇ ਰੱਖਿਆ ਗਿਆ ਹੈ। ਮੁਰਗਨਾਰ ਨੇ ਰਚਨਾ ਦੇ ਜੀਵਨ ਤਜਰਬਿਆਂ ਤੇ ਇਕ ਹੋਰ ਪੁਸਤਕ ਲਿਖੀ। ਜਿਸ ਦਾ ਨਾਂ 'ਰਮਨ ਅਨਭੂਤੀ' ਸੀ। ਆਪਣੀਆਂ ਰਚਨਾਵਾਂ ਤੋਂ ਇਲਾਵਾ ਮੁਰਗਨਾਰ ਦੀ ਪ੍ਰਸ਼ੰਸਾ ਕਰਨੀ ਪਵੇਗੀ ਕਿ ਉਸ ਦੀ ਪ੍ਰੇਰਨਾ ਤੇ ਹੀ ਮਹਾਂਰਿਸ਼ੀ ਨੇ ਬੜੀਆਂ ਸੁੰਦਰ ਦਾਰਸ਼ਨਿਕ ਕਵਿਤਾਵਾਂ ਉਚਾਰੀਆਂ ਜੋ ਇਹਨਾਂ ਸੰਗ੍ਰਿਹਾਂ ਵਿਚ ਦਰਜ਼ ਹਨ।

ਇਹਨਾਂ ਵਿਚੋਂ ਇਕ ਕਵਿਤਾ 'ਉਪਦੇਸ਼ ਆਸ਼ਰਮ' ਦੇ ਨਾਂ ਦੀ ਹੈ। ਜਿਸ ਵਿਚ 'ਅਦਵੈਤ' ਦਾ ਮਾਰਗ ਅਤੇ ਮਹਾਂਰਿਸ਼ੀ ਦਾ ਉਸ ਬਾਰੇ ਤਜ਼ਰਬਾ ਤੇ ਉਨ੍ਹਾਂ ਵਲੋਂ 'ਮਾਰਗ ਦਰਸ਼ਨ' (ਰਾਹਨੁਮਾਈ) ਦਰਸਾਇਆ ਗਿਆ ਹੈ। ਸ਼ਾਇਦ ਇਹ ਹੀ ਕਵਿਤਾ ਸੀ ਜੋ ਮਹਾਂਰਿਸ਼ੀ ਨੇ ਇਕ ਬੈਠਕ ਵਿਚ ਕਿਸੇ ਖ਼ਾਸ ਉਦੇਸ਼ ਨਾਲ ਲਿਖੀ ਸੀ।

ਮੁਰਗਨਾਰ ਨੇ ਇਕ ਬੜੀ ਲੰਬੀ ਕਵਿਤਾ ਰਿਸ਼ੀਆਂ ਦੇ ਇਕ ਇਕੱਠ ਬਾਰੇ ਲਿਖੀ ਹੈ ਜੋ ਧਾਰਮਿਕ ਮਰਿਯਾਦਾ ਦੀਆਂ ਰਸਮਾਂ ਕਰਦੇ ਸਨ। ਉਹਨਾਂ ਨੇ ਦੇਵੀ, ਅਲੌਕਿਕ ਤਾਕਤ ਹਾਸਲ ਕਰਕੇ ਮੁਕਤੀ ਪ੍ਰਾਪਤ ਕਰਨੀ ਚਾਹੀ। ਸ਼ਿਵ ਵਿਸ਼ਨੂੰ ਸਮੇਤ ਉਹਨਾਂ ਸਾਹਮਣੇ ਇਕ ਸੁੰਦਰ ਨਾਰੀ ਦੇ ਰੂਪ ਵਿਚ ਪੇਸ਼ ਹੋਇਆ। ਉਸਦੀ ਸੁੰਦਰਤਾ ਤੋਂ ਮੋਹਿਤ ਹੋ ਕੇ ਰਿਸ਼ੀਆਂ ਨੇ ਆਪਣੇ ਧਾਰਮਕ ਕਰਮ ਛੱਡ ਦਿਤੇ ਪਰ ਰਿਸ਼ੀਆਂ ਦੀਆਂ ਇਸਤਰੀਆਂ ਦੀਆਂ ਅੱਖਾਂ ਸ਼ਿਵ ਤੇ ਗੱਡ ਗਈਆਂ। ਉਹ ਆਪਣਾ ਆਪ ਭੁਲ ਕੇ ਉਸ ਤੇ ਮੋਹਿਤ ਹੋ ਗਈਆਂ ਅਤੇ ਆਪਣਾ ਕਰਤਵ ਭੁਲ ਗਈਆਂ। ਰਿਸ਼ੀਆਂ ਨੇ ਇਕ ਸ਼ੇਰ ਤੇ ਇਕ ਹਾਥੀ ਸ਼ਿਵ ਪਿਛੇ ਲਾ ਦਿਤਾ। ਸ਼ਿਵ ਨੇ ਦੋਹਾਂ ਨੂੰ ਖਤਮ ਕਰਕੇ ਉਹਨਾਂ ਦੀ ਖਲ ਦੇ ਕਪੜੇ ਬਣਾ ਕੇ ਪਾਏ। ਹੁਣ ਰਿਸ਼ੀਆਂ ਨੂੰ ਗਿਆਨ ਹੋਇਆ ਕਿ ਉਹਨਾਂ ਤੋਂ ਵੀ ਵੱਧ ਕੋਈ ਬਲਵਾਨ ਹੈ ਅਤੇ ਸ਼ਿਵ ਦੇ ਚਰਨੀਂ ਪੈ ਗਏ।

ਮੁਰਗਨਾਰ ਨੇ ਇਹ ਕਹਾਣੀ ਸੁਣਾ ਕੇ ਮਹਾਂਰਿਸ਼ੀ ਨੂੰ ਇਸ ਕਹਾਣੀ ਵਿਚ ਦਿਤੇ ਉਪਦੇਸ਼ ਨੂੰ ਆਪਣੇ ਸ਼ਬਦਾਂ ਵਿਚ ਲਿਖਣ ਨੂੰ ਕਿਹਾ।

ਤਮਿਲ ਭਾਸ਼ਾ ਵਿਚ ਅਨਡੀਪਾਗ ਦਾ ਸ਼ਬਦ ਹੈ ਜੋ ਬਾਰ ਬਾਰ ਆਉਂਦਾ ਹੈ ਉਸ ਦੇ ਕਈ ਮਤਲਬ ਨਿਕਲਦੇ ਹਨ ਜਿਵੇਂ—

ਖੇਲ, ਬੱਚਾ, ਪੈਦਾਇਸ਼
ਕੋਸ਼ਿਸ਼, ਪੰਛੀ, ਉਡਾਣ,
ਜਾਨਣਾ, ਖ਼ੁਸ਼ ਹੋਣਾ।

ਕਿਸੇ ਮਹਾਤਮਾ ਕੋਲੋਂ ਤੁਸੀਂ ਨਿਬੰਧ ਤਾਂ ਲਿਖਵਾ ਨਹੀਂ ਸਕਦੇ ਨਾ ਹੀ ਉਪਦੇਸ਼ ਕਰਵਾ ਸਕਦੇ ਹੋ ਪਰ ਇਸ ਨਾਟਕੀ ਪਿਛੋਕੜ ਵਿਚ ਮਹਾਤਮਾ ਨੂੰ ਬੜਾ ਚੰਗਾ ਅਵਸਰ ਮਿਲਿਆ ਕਿ ਉਹ ਸਾਫ਼ ਸੰਖੇਪ ਸ਼ਬਦਾਂ ਵਿਚ ਆਪਣੇ ਮਤ ਨੂੰ ਅਭਿਆਸ ਰਾਹੀਂ ਦਰਸਾ ਸਕਣ। ਪੁਰਸ਼ ਤੇ ਪ੍ਰਾਕਿਰਤੀ ਦੀ ਪਛਾਣ ਕਰਵਾ ਸਕਣ ਆਤਮਾ ਤੇ ਸਥੂਲ ਜੜ ਵਿਚ ਭੇਦ ਦਸ ਸਕਣ, ਸੰਚੇਤਨਾ ਤੇ ਕਰਮ ਬਾਰੇ ਜਾਣੂ ਕਰਵਾ ਸਕਣ।

ਇਸ ਕਵਿਤਾ ਦਾ ਪਹਿਲਾ ਹਿੱਸਾ ਪਰੰਪਰਾ ਦੀ ਉਹ ਖੇਤਰ ਭੂਮੀ ਹੈ ਜਿਸ ਵਿਚੋਂ ਮਹਾਂਰਿਸ਼ੀ ਦੀ ਆਪਣੀ ਮੌਲਿਕ ਸਿਖਿਆ ਵਾਲਾ ਦੂਜਾ ਹਿੱਸਾ ਸੁਭਾਵਕ ਰੂਪ ਵਿਚ ਇਕ ਜੀਵੰਤ ਅਤੇ ਸੰਪੂਰਨ ਵਸਤੂ ਵਾਂਗ ਪ੍ਰਗਟ ਹੁੰਦਾ ਹੈ। ਕਰਮ ਯੋਗ ਭਗਤੀ ਜਨ ਲਈ ਸਹਾਇਕ ਹੁੰਦੇ ਹਨ। ਪਰ 'ਜਨਨ' ਦਾ ਆਪਣਾ ਇਕ ਸਤੀਤਵ ਹੁੰਦਾ ਹੈ। ਇਸ ਪੁਰਾਣਕ ਕਥਾਂ ਵਿਚ ਵਿਸ਼ਨੂੰ ਮੋਹ ਲੈਣ ਵਾਲੀ ਮੋਹਿਨੀ ਬਣ ਕੇ ਉਤਪਨ

ਹੁੰਦੇ ਹਨ । ਇਹ ਮੋਹਿਨੀ ਰਿਸ਼ੀਆਂ ਦਾ ਸਤ ਭੰਗ ਕਰ ਦੇਂਦੀ ਹੈ । ਪਰ ਸ਼ਿਵ ਜੋ ਪ੍ਰਧਾਨਕ ਗੁਰੂ ਹਨ ਅਤੇ ਜਿਨ੍ਹਾਂ ਨੂੰ ਸਚੇਤਨਤਾ ਦਾ ਸਵੱਛ ਮੁਜੱਸਮਾ, ਬਲੀ ਦਾ ਪ੍ਰਤੀਨਿਧ ਅਤੇ ਮੁਕਤੀ ਦੇਣ ਵਾਲਾ ਕਿਹਾ ਜਾਂਦਾ ਹੈ ਇਹ ਗੱਲ ਦੱਸਦੇ ਹਨ ਕਿ ਸਚੇਤਨਾ ਹੀ ਸਚਾਈ ਤੱਕ ਪੁੱਜਣ ਦਾ ਰਾਹ ਦੱਸਦੀ ਹੈ । ਆਉ ਇਸ ਗੱਲ ਨੂੰ ਛੱਡ ਕੇ ਕਿ ਇਹ ਕਵਿਤਾ ਕਿਵੇਂ ਜਨਮੀ, ਇਸ ਕਵਿਤਾ ਰਾਹੀਂ ਤਾਂ ਮਹਾਂਰਿਸ਼ੀ ਨੇ ਆਪਣੇ ਸਿਧਾਂਤਾਂ ਦਾ ਸੰਖੇਪ ਜਿਹਾ ਸਤੂਰੀਕਰਨ ਕੀਤਾ ਹੈ ਅਤੇ ਇਹ ਵਰਨਣ ਮਹਾਂਰਿਸ਼ੀ ਦੇ ਨਿਜੀ ਤਜ਼ਰਬੇ ਦੇ ਆਧਾਰ ਤੇ ਕੀਤਾ ਗਿਆ ਹੈ । ਆਧੁਨਿਕ ਵਿਦਿਆਰਥੀ ਨੂੰ ਇਸ ਕਵਿਤਾ ਨੂੰ ਇਤਿਹਾਸਕ ਮੌਲਿਕਤਾ ਦੇ ਪੱਖੋਂ ਪੜ੍ਹਨਾ ਚਾਹੀਦਾ ਹੈ ਅਤੇ ਕਲਪਨਿਕ ਤੱਥਾਂ ਨੂੰ ਥੋੜ੍ਹੀ ਦੇਰ ਲਈ ਭੁਲ ਜਾਣਾ ਚਾਹੀਦਾ ਹੈ । ਇਸ ਕਵਿਤਾ ਵਿਚ ਤਾਕਟ, ਨਿਸਚਿਤਤਾ ਤੇ ਸੰਖੇਪਤਾ ਹੈ । ਇਹ ਆਪਣੇ ਆਪ ਵਿਚ ਮਾਰਗ ਦਰਸ਼ਕ ਹੈ । ਮਹਾਂਰਿਸ਼ੀ ਦਾ ਸੰਦੇਸ਼ ਆਪਣੇ ਆਪ ਵਿਚ ਏਨਾ ਸਵੱਛ ਦੇ ਪਵਿੱਤਰ ਹੈ ਕਿ ਇਹ ਰਚਨਾ ਇਕ ਪਰਮਾਣਿਕ ਰਚਨਾ ਬਣ ਗਈ ਹੈ । ਵਿਦਵਾਨ ਆਲੋਚਕਾਂ ਨੇ ਇਸ ਨੂੰ ਉਪਨਿਸ਼ਦਾਂ ਦਾ ਸਮਕਾਲੀ ਦੱਸਿਆ ਹੈ । ਤਮਿਲ ਸੰਸਕ੍ਰਿਤ ਤੈਲਗੂ ਅਤੇ ਮਲਿਆਲਮ ਭਾਸ਼ਾ ਵਿਚ ਇਸ ਦਾ ਵਰਨਣ ਆਸ਼ਰਮ ਵਿਚ ਰੋਜ਼ ਉਚਾਰਿਆ ਜਾਂਦਾ ਹੈ । ਇਸ ਨੂੰ ਵੇਦਪੁਰਾਣ ਦੀ ਲਘੂ ਕਵਿਤਾ ਕਰਕੇ ਵੀ ਸਨਮਾਨਿਆ ਜਾਂਦਾ ਹੈ । ਇਹਨਾਂ ਦਾ ਵਰਨਣ ਗਨਪਤੀ ਸ਼ਾਸਤਰੀ ਸ੍ਰੀ ਬੀ. ਵੀ. ਨਿਰਸਿਮ੍ਹਾ ਸਵਾਮੀ ਅਤੇ ਜਸਟਿਸ ਅਨੰਨਤਾਨਰਾਇਨਾ ਆਦਿ ਨੇ ਕੀਤਾ ਹੈ । ਇਸ ਨਾਲ ਇਹਨਾਂ 30 ਕਵਿਤਾਵਾਂ ਨੂੰ ਇਕ ਧਾਰਮਕ ਰੁਤਬਾ ਮਿਲ ਜਾਂਦਾ ਹੈ । ਉਚਕੋਟੀ ਦੀ ਇਹ ਸਿਖਿਆ ਹੈ ਜੋ ਖ਼ਾਸ ਖ਼ਾਸ ਬੰਦਿਆਂ ਨੂੰ ਦਿਤੀ ਜਾਂਦੀ ਸੀ ! ਕਾਫੀ ਪ੍ਰਾਰੰਭਕ ਤਿਆਰੀ ਉਪਰੰਤ ਇਸ ਨੂੰ ਹਰ ਕਿਸੇ ਦੇ ਲਾਭ ਲਈ ਪ੍ਰਕਾਸ਼ਿਤ ਕਰ ਦਿਤਾ ਹੈ । 17ਵੀਂ ਕਵਿਤਾ ਵਿਚ ਦੇਵੀ ਸਿਧਾਂਤਾਂ ਤੋਂ ਨਿਕਲ ਕੇ ਆਪਣੇ ਤਜ਼ਰਬੇ ਦੀ ਰੋਸ਼ਨੀ ਵਿਚ 'ਅੰਦਰਲੇ ਦੀ ਭਾਲ' ਦਾ ਰਾਹ ਦੱਸਿਆ ਗਿਆ ਹੈ' ਹਰ ਕਿਸੇ ਲਈ ਇਹ ਸਿੱਧਾ ਰਾਹ ਖੋਲ੍ਹ ਦਿਤਾ ਗਿਆ ਹੈ ।'

ਆਪਣੇ ਆਪ ਨੂੰ ਪਛਾਣ ਦੀ ਚਾਹ ਹੋਰ ਕਰਮ ਕਰਨ ਲਈ ਪ੍ਰੇਰਦੀ ਹੈ ਅਤੇ ਬੰਦਾ ਕਰਮ ਦੇ ਸਮੁੰਦਰ ਵਿਚ ਗੋਤਾ ਲਾਉਣ ਲੱਗ ਪੈਂਦਾ ਹੈ ਤਾਂ ਤੁਹਾਡੀ ਸਚੇਤਨਾ ਵਧ ਜਾਂਦੀ ਹੈ ਅਤੇ ਤੁਸੀਂ ਆਪਣੇ ਆਪ ਹੀ ਮੁਕਤੀ ਦੀ ਪ੍ਰਾਪਤੀ ਲਈ ਉਪਰਾਲਾ ਕਰਨ ਲੱਗ ਪੈਂਦੇ ਹੋ ।

ਮਹਾਂਰਿਸ਼ੀ ਅਨੁਸਾਰ ਕਰਮਕਾਂਡੀ, ਵਿਵਹਾਰ, ਕਿਰਿਆ, ਰਸਮੀ ਪੂਜਾ, ਜੋ ਕਿਸੇ ਦੇਵੀ ਦੀ (ਕੋਈ ਵੀ ਰੂਪ ਮੰਨ ਕੇ ਕੀਤੇ ਜਾਣ) ਆਪਣੇ ਆਪ ਵਿਚ ਇਕ ਅਸ਼ਿਸ਼ਟ ਗੱਲ ਹੈ ਉਸਦੀ ਜ਼ਬਾਨੀ ਪ੍ਰਸ਼ੰਸਾ ਤੋਂ ਵੀ ਹੇਠਾਂ ਵਾਲੀ ਗੱਲ ਹੈ । ਹਰ ਜੀਵ ਜੰਤੂ ਲਈ ਸਨਮਾਨ ਅਤੇ ਹਰ ਕਿਸੇ ਦੀ ਸੇਵਾ ਇਹ ਹੀ ਸਭ ਤੋਂ ਵੱਡੀ ਭਗਤੀ ਹੈ । ਇਹ ਵਿਵਹਾਰ ਦਿਸ ਪੈਂਦਾ ਹੈ ਅਤੇ ਇਸੇ ਵਿਚ ਹੀ ਸਾਨੂੰ ਰੱਬ ਦਾ ਪ੍ਰਤੱਖ ਸਬੂਤ ਮਿਲਦਾ

ਹੈ। ਇਹ ਹੀ ਪੂਰਨ 'ਪੁਣਾ' ਹੈ। ਮੁਰਗਨਾਰ ਨੇ ਵੀ ਸ਼ਿਵ ਦੀ ਉਪਾਸ਼ਨਾ ਦਾ ਇਉਂ ਵਰਨਣ ਕੀਤਾ ਹੈ—

ਆ ਵੇਖੋ ਉਸਦੇ ਪਰਤ ਪੀ ਦਰਸ਼ਨ,
ਜੋ ਪੰਜਾਂ ਤੱਤਾਂ ਤੋਂ ਪ੍ਰਤੱਖ ਹਨ
ਸੂਰਜ ਚੰਦ ਅਤੇ ਹਰ ਜੀਉਂਦੇ ਜਾਗਦੇ ਵਿਚ,
ਇਹਨਾਂ ਵੱਲ ਢੁਕਵਾ ਹੁੰਗਾਰਾ ਅਤੇ ਵੇਲੇ ਸਿਰ
ਕੀਤੀ ਸੇਵਾ 'ਸ਼ਿਵ' ਦੀ ਉਪਾਸਨਾ ਹੈ
ਸਰਵ-ਉਤਮ ਤੇ ਹਮੇਸ਼ਾ ਤਰੋ-ਤਾਜ਼ਾ।

ਕੁਦਰਤ ਪ੍ਰਤੀ ਸ਼ਰਧਾ ਅਤੇ ਦੂਜਿਆਂ ਦੀ ਸੇਵਾ ਵਿਚ ਹੀ ਅਰਾਧਨਾ ਤੇ ਪ੍ਰਭੂ ਭਗਤੀ ਰਾਹੀਂ ਸਚੇਤਨਤਾ ਅਤੇ ਕਰਮ ਦਾ ਗਿਆਨ ਹੁੰਦਾ ਹੈ। ਬਾਕੀ ਸਭ ਮਨੋ-ਸਥਿਤੀਆਂ ਖਤਮ ਹੋ ਜਾਂਦੀਆਂ ਹਨ। ਨਾਲ ਹੀ ਪਵਿੱਤਰਤਾ (ਸੇਕਰਡ) ਤੇ ਨਿਰਪੱਖਤਾ (ਸੈਕੂਲਰ) ਦਾ ਭੇਦ ਭਾਵ ਮਿਟ ਜਾਂਦਾ ਹੈ। ਜਦੋਂ ਮੰਤਵ ਕੁਦਰਤੀ ਹੋਵੇ, ਅਲੰਕਾਰਮਈ ਨਾ ਹੋਵੇ ਵਾਸਤਵਿਕ ਹੋਵੇ ਤਾਂ ਸੇਵਾ ਤੇ ਭਗਤੀ ਦੋਵੇਂ ਹੀ ਵਾਰੀ-ਵਾਰੀ ਤੁਹਾਡੇ ਧਿਆਨ ਖਿਚਦੇ ਰਹਿਣ, ਵਿਰਾਮਸ਼ੀਲ ਹੋਣ ਪਰ ਇਸੇ ਦੇ ਉਲਟ ਤੁਹਾਡੀ ਅਰਾਧਨਾ ਸਮਾਧੀ ਬੇਟੋਕ ਹੋਵੇ, ਸਵੱਛ ਹੋਵੇ ਤਾਂ ਇਸ ਨਾਲ ਤੁਹਾਡਾ ਅਸਤਿਤਵ ਇਕਮਿਕ ਹੋ ਜਾਏਗਾ। ਇਸ ਪ੍ਰਯੋਜਨਾ ਨਾਲ ਤੁਹਾਡੇ ਵਿਚ 'ਮੁਕਤੀ' ਉਹ ਮੈਂ ਹਾਂ ਦੀ ਪਛਾਣ ਪੈਦਾ ਹੋਵੇਗੀ। ਭਗਤੀ ਦੀ ਲਗਨ ਨੂੰ ਕਰਮ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਕਰਮ ਰਾਹ ਦੱਸਦਾ ਹੈ ਅਤੇ ਸਾਧਨਾ ਮੰਜ਼ਲ ਹੈ। ਆਪਣੇ ਹਿਰਦੇ ਵਿਚ ਉਸ ਦਾ ਨਿਵਾਸ ਬਣਾਉ ਇਹ ਹੀ ਅਸਲੀਅਤ ਹੈ। ਕਰਮ ਭਗਤੀ ਤੇ ਯੋਗ ਦਾ ਹੀ ਉਦੇਸ਼ ਹੈ। 'ਜਨਨ' ਦਾ ਵੀ ਇਹ ਹੀ ਨਿਚੋੜ ਹੈ।

ਆਪਣੇ ਸਵਾਸਾਂ ਨੂੰ ਚੰਗੀ ਤਰ੍ਹਾਂ ਵੇਖੋ। ਸਵਾਸਾਂ ਨੂੰ ਵਸ ਕਰਨ ਨਾਲ ਹਿਰਦੇ ਨੂੰ ਦੁਨਿਆਈ ਪਦਾਰਥਾਂ ਤੋਂ ਪਰੇ ਲਿਜਾ ਸਕਦੇ ਹੋ। ਸਵਾਸ ਜੀਵਨ ਜੀਉਣ ਦੀ ਨਿਸ਼ਾਨੀ ਹਨ ਅਤੇ ਹਿਰਦਾ ਜੀਵਨ ਦੀ ਸਚੇਤਨਾ ਤੋਂ ਦੋਹਾਂ ਦਾ ਆਰੰਭ ਇਕੋ ਥਾਂ ਹੈ ਅਤੇ ਦੋਵੇਂ ਇਕ ਦੂਸਰੇ ਵਿਚ ਰਲ-ਗਡ ਹਨ। ਤੁਹਾਡੇ ਅੰਤਹਿਕਰਨ ਵਿਚ ਜੋ 'ਮੈਂ' ਦਾ ਹੰਕਾਰ ਹੈ ਉਸ ਨੂੰ ਸਵਾਸਾਂ ਦੁਆਰਾ ਕੰਟਰੋਲ ਕਰ ਸਕਦੇ ਹੋ। ਇਸ ਹੰਕਾਰ ਨੂੰ ਇਕ ਚਿੰਤਨ ਨਾਲ ਕਾਬੂ ਕੀਤਾ ਜਾ ਸਕਦਾ ਹੈ। ਜਦ ਸੁਚੇਤ ਅੰਤਹਿਕਰਨ ਅੰਦਰ ਵਲ ਦੇਖੇਗਾ ਆਪਣਾ ਆਕਾਰ, ਰੰਗ ਰੂਪ ਪਛਾਣੇਗਾ ਤਾਂ ਇਸ ਨੂੰ ਪਤਾ ਲੱਗ ਜਾਏਗਾ ਕਿ ਕੋਈ ਅਲੱਗ ਥਲੱਗ ਅੰਤਹਿਕਰਨ ਨਹੀਂ ਹੈ, 'ਹਿਰਦਾ' ਤੁਹਾਡੇ ਵਿਚਾਰਾਂ ਦਾ ਬਣਿਆ ਹੋਇਆ ਹੈ ਸਾਰੇ ਵਿਚਾਰ 'ਮੈਂ' ਦੇ ਵਿਚਾਰ ਤੋਂ ਨਿਕਲਦੇ ਹਨ। ਇਹ ਕਠੋਰ ਸਚਾਈ ਹੈ ਕਿ 'ਮੈਂ' ਦਾ ਵਿਚਾਰ ਹਮੇਸ਼ਾ ਭਿੰਨਤਾ ਨੂੰ ਜਨਮ ਦਿੰਦਾ ਹੈ। ਜਦ ਤੁਸੀਂ ਅੰਤਹਿਕਰਨ ਅੱਗੇ 'ਮੈਂ' ਦੇ ਵਿਚਾਰ ਰੱਖੋਗੇ ਤਾਂ ਅੰਤਹਿਕਰਨ ਪਹਿਲਾਂ ਨਾਲੋਂ ਸੁਚੇਤ ਹੋ ਕੇ ਆਪੇ ਦੀ ਪਛਾਣ ਕਰੇਗਾ। ਨੀਂਦ ਵਿਚ ਮੈਂ ਦੇ ਵਿਚਾਰ ਭਾਵੇਂ ਨਾਲੋਂ

ਹੁੰਦੇ ਪਰ ਸੁਤੇ ਸਿਧ ਸਚੇਤਨਾ ਹੁੰਦੀ ਹੈ, 'ਮੈਂ' ਨੂੰ ਸਚੇਤਨਾ ਦੁਆਰਾ ਜਿਤਿਆ ਜਾ ਸਕਦਾ ਹੈ ।

ਜਿਸਮ, ਸਵਾਸ, ਹਿਰਦਾ, ਅਕਲ ਅਤੇ ਨੀਂਦ ਦਾ ਬੁਧਹੀਨ ਸਵਾਦ ਇਹ ਸਭ ਮਿਥਿਆ ਹਨ, ਨਿਰਜੀਵ ਹਨ । ਜੋ ਬਾਕੀ ਹੈ ਉਹ ਕੇਵਲ ਸਚੇਤਨਾ ਹੈ । ਅਸੀਂ ਕੇਵਲ 'ਹਾਂ' 'ਵੀ ਕੋਨ ਉਨਲੀ ਬੀ ।' ਜਦ ਸਚੇਤਨਾ ਦਾ ਅਨੰਦ ਆਉਣ ਲੱਗ ਪਏਗਾ ਤਾਂ ਫ਼ਿਰ ਬੰਦਸ਼ਾਂ ਦਾ ਵਿਚਾਰ ਆਏਗਾ ਹੀ ਨਹੀਂ ਸਾਰਾ ਜੀਵਨ ਮਨੁੱਖਤਾ ਦੀ ਸੇਵਾ ਵਿਚ ਅਰਪਣ ਹੋ ਜਾਏਗਾ ਇਹ ਹੀ ਤਪੱਸਿਆ ਹੈ ਇਹ ਹੀ ਸਾਧਨਾ ਹੈ । ਇਹ ਹੀ 'ਕਰਮ' ਹੈ । ਮਹਾਂਰਿਸ਼ੀ ਵਲੋਂ ਅੰਦਰ ਝਾਤ ਮਾਰਨ ਦਾ ਦਸਿਆ ਮਾਰਗ ਕਦੇ ਵੀ ਗਲਤ ਨਹੀਂ ਹੋ ਸਕਦਾ । ਇਹ ਹੀ ਅਸਲੀ ਤਪੱਸਿਆ ਹੈ । ਇਹ ਹੀ ਚੰਗੀ ਤੇ ਸੁਚੇਤ ਜ਼ਿੰਦਗੀ ਬਤੀਤ ਕਰਨ ਦਾ ਸਾਧਨ ਹੈ ।

ਫੋਰਟੀ ਔਨ ਵਟ ਇਜ਼ 1928 ਵਿਚ ਮਹਾਂਰਿਸ਼ੀ ਵਲੋਂ ਕਈ ਅਵਸਰਾਂ ਤੇ ਇਕਾ-ਦੁਕਾ ਕਹੀਆਂ ਕਵਿਤਾਵਾਂ ਨੂੰ ਮੁਰਗਨਾਰ ਦੇ ਸੁਝਾਓ ਅਨੁਸਾਰ ਇਕ ਥਾਂ ਇਕੱਠਾ ਕਰਕੇ ਸੋਧਿਆ ਗਿਆ । ਇਸ ਤਰ੍ਹਾਂ ਇਕ ਨਵਾਂ ਸੰਗ੍ਰਹਿ ਤਿਆਰ ਹੋਇਆ । ਜਿਸਦਾ ਨਾਂ ਸੀ ਉਲਾਦੂ ਨਰਪਾਦੂ (ਫੋਰਟੀ ਔਨ ਵਟ ਇਜ਼) ਪਿਛੋਂ ਇਨ੍ਹਾਂ ਨੂੰ ਸੰਸਕ੍ਰਿਤ ਸ਼ਲੋਕਾਂ ਵਿਚ ਕਵਕਨੰਥਾ ਗਨਪਤੀ ਮੁਨੀ ਨੇ ਉਲਥਾਇਆ ਅਤੇ ਇਹਨਾਂ ਨੂੰ ਸਤ ਦਰਸ਼ਨ (ਸਚਾਈ ਦੀ ਝਾਕੀ) ਨਾਂ ਨਾਲ ਯਾਦ ਕੀਤਾ ਜਾਣ ਲੱਗਾ । ਟੀ. ਵੀ: ਕਪਾਲੀ ਸ਼ਾਸਤਰੀ, ਲਕਸ਼ਮਨ ਸ਼ਰਮਾ ('ਹੂ') ਡਾ: ਟੀ. ਐਸ. ਪੀ, ਮਹਾਦੇਵਨ, ਸਵਾਮੀ ਪੂਰਨਾਨੰਦਾ ਤੀਰਥਾ ਅਤੇ ਹੋਰ ਵਿਦਵਾਨਾਂ ਨੇ ਇਹਨਾਂ ਕਵਿਤਾਵਾਂ ਨੂੰ ਗੰਭੀਰ ਅਧਿਅਨ ਦਾ ਵਿਸ਼ਾ ਬਣਾ ਦਿਤਾ ਅਤੇ ਖ਼ਾਸ ਖ਼ਾਸ ਅਵਸਰਾਂ ਤੇ ਇਹਨਾਂ ਤੇ ਵਾਦ-ਵਿਵਾਦ ਵੀ ਹੋਇਆ । ਇਹਨਾਂ 40 ਕਵਿਤਾਵਾਂ ਉਪਰੰਤ ਹੋਰ ਕਵਿਤਾਵਾਂ ਰਚੀਆਂ ਗਈਆਂ ਇਹਨਾਂ ਵਿਚ ਤਕਰੀਬਨ ਅੱਧੀਆਂ ਦਾ 'ਯੋਗਵਸ਼ਿਸ਼ਟ' ਅਤੇ ਹੋਰ ਸੰਸਕ੍ਰਿਤ ਰਚਨਾਵਾਂ ਤੋਂ ਉਲਥਾ ਕੀਤਾ ਗਿਆ । ਇਹਨਾਂ ਰਚਨਾਵਾਂ ਤੋਂ ਤਮਿਲ ਸਾਹਿਤ ਦੀ ਪ੍ਰਣਾਲੀ ਦਾ ਪਤਾ ਲੱਗਦਾ ਹੈ । ਜਿਸ ਅਨੁਸਾਰ ਇਕ ਵਿਸ਼ੇ ਦਾ ਵਿਸ਼ਲੇਸ਼ਨ 40 ਕਵਿਤਾਵਾਂ ਦੇ 'ਫੇਰ' ਵਿਚ ਕੀਤਾ ਗਿਆ ਹੈ । ਇਨਿਆਨੀ ਨਰਪਦੂ (ਸੁਹਾਵਨੇ ਵਾਲੀ) ਅਤੇ ਇਨਾ ਨਰਪਦੂ (ਅਪ੍ਰਿਯ ਚਾਲੀ) ਭਾਵੇਂ ਵਿਦਵਾਨਾਂ ਨੇ ਇਸ ਸਾਰੇ ਵਿਸ਼ੇਦਾ ਵਿਸ਼ਲੇਸ਼ਨ 80 ਕਵਿਤਾਵਾਂ ਵਿਚ ਕੀਤਾ ਹੈ ਅਤੇ ਕਰਮਵਾਰ ਉਨ੍ਹਾਂ ਨੂੰ ਭਿੰਨ ਭਿੰਨ ਅੰਸ਼ਾ ਵਿਚ ਵੰਡਿਆ ਹੈ ਜਿਵੇਂ ਵਿਵੇਕ, ਵਿਚਾਰ ਅਤੇ ਅਨੁਭਵ 'ਵੇਨਬਾਜ਼' ਆਪਣੇ ਆਪ ਵਿਚ ਸੰਪੂਰਨ ਮਾਰਗ ਦਰਸ਼ਨ ਹਨ । ਜੋ ਤੁਹਾਨੂੰ ਅੰਤਰ ਝਾਤ ਮਾਰਨ ਲਈ ਪ੍ਰੇਰਦੇ ਹਨ ਅਤੇ ਨਾਵੰਡੀ ਜਾਣ ਵਾਲੀ ਅਕੱਥ ਸਚੇਤਨਾ ਦਾ ਗਿਆਨ ਦੇਂਦੇ ਹਨ । ਇਹ ਕਵਿਤਾਵਾਂ ਸਾਡੇ ਵਿਚਾਰ ਰੂਪੀ ਸਾਈਕਲ ਦੇ ਪਹੀਏ ਦੀਆਂ 40 ਤਾਰਾਂ ਹਨ ਜੋ ਜ਼ਿੰਦਗੀ ਦੇ ਧੁਰੇ ਨਾਲ 'ਹਥ' ਵਾਂਗ ਜੁੜੀਆਂ ਹੋਈਆਂ ਹਨ । ਅਤੇ ਇਨ੍ਹਾਂ ਸਾਰਿਆਂ ਦਾ ਕੇਂਦਰੀ ਧੁਰਾ ਸਚੇਤਨਾ ਹੈ । ਹਰ ਕਵਿਤਾ ਦਾ, ਹਰ ਤਾਰ ਦੀ ਆਪਣਾ ਅੰਤਰੀਵ

ਭਾਵ ਹੈ, ਇਹ 'ਹਾਉ' ਚਾ ਖੰਡਨ ਇਹਨਾਂ ਸਭ ਦਾ ਕਰਤੱਵ ਸਾਨੂੰ ਕੇਂਦਰ ਤੋਂ ਪਰ੍ਹੇ ਕਰਕੇ ਨੀਤੀਹੀਣ ਕਰ ਦੇਣ ਵਾਂਗ ਹੈ ।

ਮੰਗਲਾਚਰਨ
ਸਤਿ ਤੋਂ ਬਿਨਾ ਕੀ
ਸਤਿ ਦੀ ਚੇਤਨਾ ਸੰਭਵ ਹੈ ?
ਜੋ ਹੈ, ਉਹ ਤਾਂ ਵਿਚਾਰ-ਮੁਕਤ
ਹਿਰਦੇ ਅੰਦਰ ਰਹਿੰਦਾ ਹੈ,
ਜੋ ਹੈ, ਉਸ ਦਾ ਇਕ ਨਾਂ ਹੈ 'ਹਿਰਦਾ'
ਉਸਦੇ ਵਿਸ਼ੇ ਵਿਚ ਭਲਾਂ
ਕੌਣ, ਕਿਵੇਂ ਸੋਚ ਸਕਦਾ ?
ਜੋ ਹੈ, ਹਿਰਦੇ ਦਾ 'ਹਿਰਦਾ'
ਉਸ ਦੇ ਵਿਸ਼ੇ ਬਾਰੇ ਸੋਚਣ ਦਾ ਭਾਵ
ਉਸ ਦਾ ਹੋ ਜਾਣਾ ਹੈ
ਜੋ ਮੌਤ ਤੋਂ ਡਰਦੇ ਹਨ,
ਉਹ ਰਬ ਵਿਚ ਨਿਵਾਸ ਲੱਭਦੇ ਹਨ
ਉਹ ਰੱਬ ਜੋ ਮਰਨ ਜੀਣ ਦੇ ਚੱਕਰ ਤੋਂ ਬਾਹਰ ਹੈ ।
ਆਪਣੇ ਆਪ ਨੂੰ ਇਸ ਤਰ੍ਹਾਂ
ਰੱਬ ਦੇ ਹਵਾਲੇ ਕਰ,
ਉਹ ਦਾ ਆਪਾ ਤੇ ਉਹਨਾਂ ਦੀਆਂ ਖਾਹਿਸ਼ਾਂ
ਮਿਟ ਜਾਂਦੀਆਂ ਹਨ ।
ਉਹ ਆਪ ਵੀ ਅਮਰ ਹੋ ਜਾਂਦੇ ਹਨ ।
ਉਹਨਾਂ ਨੂੰ ਮੌਤ ਤੋਂ ਡਰ ਨਹੀਂ ਲਗਦਾ ।

ਇਸ ਮੰਗਲਾਚਰਨ ਦੀਆਂ ਦੋ ਕਵਿਤਾਵਾਂ ਦੋ ਅਲੌਕਿਕ ਭਾਵ ਹਨ । ਪਹਿਲੀ ਕਵਿਤਾ ਜਿਸ ਦੀ ਬੁਨਿਆਦ ਤਮਿਲ ਦੇ 'ਉਲ' ਸ਼ਬਦ ਤੇ ਹੈ । ਸੋਚਣਾ, ਸਚੇਤਨਾ ਜੋ ਉਸ ਰੱਬ ਦੇ ਅਣਵੰਡੇ ਰਹਿਣ ਦਾ ਸੰਕੇਤ ਹੈ ਜੋ ਆਪਣੇ ਆਪ ਵਿਚ ਸੰਪੂਰਨ ਹੈ । ਕਿਰਿਆ ਸ਼ਬਦ ਹੈ ਜੋ ਆਪਣੇ ਆਪ ਵਿਚ ਸੰਪੂਰਨ ਹੈ । ਕਿਰਿਆ ਸ਼ਬਦ 'ਉਲ' ਜਿਸ ਦਾ ਕੋਈ ਅਤੀਤ ਨਹੀਂ ਕੋਈ ਭਵਿੱਖ ਨਹੀਂ ਦਾ ਅੱਠ ਵਾਰ ਉਚਾਰਨ ਕੀਤਾ ਗਿਆ ਹੈ ਸ਼ਬਦ 'ਉਲਮ' (ਮਨ, ਹਿਰਦੇ) ਦਾ ਤਿੰਨ ਵਾਰ ਉਚਾਰਨ ਕੀਤਾ ਗਿਆ ਹੈ ਅਤੇ 'ਉਨਾਰਨਾ' (ਅਹਿਸਾਸ) ਦਾ ਦੋ ਵਾਰ ਉਚਾਰਨ ਕੀਤਾ ਗਿਆ ਹੈ । ਇਸ ਤਰ੍ਹਾਂ 'ਵੇਨਬ' ਧੁਨੀ ਰਾਹੀਂ, ਉਪਦੇਸ਼ ਰਾਹੀਂ ਅਤੇ ਨਿਸਚਿਤ ਢੰਗ ਨਾਲ ਮਨ ਨੂੰ ਅੰਦਰ ਵਲ ਮੋੜਦਾ ਹੈ, ਸਚੇਤਨਾ ਦਾ ਅਭਾਸ ਕਰਾਂਦਾ ਹੈ ।

ਦੂਸਰੀ ਕਵਿਤਾ 'ਵੇਨਬ' ਉਹਨਾਂ ਦਾ ਵਰਨਣ ਕਰਦੀ ਹੈ ਜਿਨ੍ਹਾਂ ਨੇ ਮੌਤ ਤੋਂ

ਡਰ ਕੇ ਆਪਣੇ ਆਪ ਨੂੰ, ਹਉ ਨੂੰ, ਅੰਤਹਿਕਰਨ ਨੂੰ 'ਸ਼ਿਵ' ਦੇ ਅਰਪਣ ਕਰ ਦਿਤਾ ਹੈ । ਉਹ ਮਰਨ ਤੋਂ ਬੱਚ ਗਏ ਹਨ । ਇਸ ਕਵਿਤਾ ਵਿਚ ਪਹਿਲੀਆਂ ਦੋ ਪੰਗਤੀਆਂ ਸੰਸਕ੍ਰਿਤ ਸ਼ਬਦਾਂ ਨਾਲ ਭਰੀਆਂ ਹੋਈਆਂ ਹਨ । ਨਾਸ਼ਵਾਨ ਅਨਾਸ਼ਵਾਨ ਹੋ ਨਿਬੜਦਾ ਹੈ ਮੌਤ ਦੇ ਵਿਚਾਰ ਤੋਂ ਛੁਟਕਾਰਾ ਮਿਲਦਾ ਹੈ । ਦੁਨਿਆਵੀਂ ਖਿੱਚਾਂ ਖਤਮ ਹੋ ਜਾਂਦੀਆਂ ਹਨ ।

ਮਹਾਂਰਿਸ਼ੀ ਦਾ ਇਹ ਮਨੋਰਥ ਨਹੀਂ ਕਿ ਕਿਸੇ ਸਿਧਾਂਤ ਨੂੰ ਤੱਤ-ਵਿਗਿਆਨ ਰਾਹੀਂ ਤੁਹਾਨੂੰ ਦੱਸਿਆ ਜਾਵੇ ਸਗੋਂ ਅਭਿਆਸ ਰਾਹੀਂ 'ਹੰਕਾਰ' ਨੂੰ ਖਤਮ ਕਰ ਕੇ ਉਸ ਦੀ ਥਾਂ ਤੇ ਸਚੇਤਨਾ ਲਿਆਂਦੀ ਜਾਵੇ ਜਿਸ ਨਾਲ ਸ਼ਿਵ ਦਾ ਪ੍ਰਤੱਖ ਨਿਵਾਸ ਹੋ ਜਾਵੇ ।

ਅਨੇਕ ਸ਼ੰਕਾਂ, ਪਰਸਪਰ ਵਿਰੋਧ ਸਭ 'ਹੰਕਾਰ' ਤੋਂ ਉਤਪਨ ਹੁੰਦੇ ਹਨ । ਅੰਤਹਿਕਰਨ ਨੂੰ ਅੰਦਰ ਵਲ ਮੋੜਿਆ ਜਾਂਦਾ ਹੈ ਅਤੇ ਇਹ ਨਿਸ਼ਕਾਮ ਸਚੇਤਨਾ ਵਿਚ ਸੰਮਿਲਤ ਹੋ ਜਾਂਦਾ ਹੈ ਹਰ ਵੇਲੇ ਹਾਜ਼ਰ 'ਮੈਂ ਹਾਂ' ਨੂੰ 'ਕੀ ਹੈ' ਵਿਚ ਬਦਲ ਦਿਤਾ ਜਾਂਦਾ ਹੈ । ਇਹ ਰੱਬ ਰੂਪੀ ਚੇਤਨਤਾ ਬੇ-ਸ਼ੁਮਾਰ ਢੰਗਾਂ ਰਾਹੀਂ ਆਪਣੇ ਆਪ ਨੂੰ ਪ੍ਰਕਾਸ਼ਮਾਨ ਕਰਦੀ ਹੈ । ਇਹ 'ਹੰਕਾਰ' ਬੁਰੀ ਹੈ ਜੋ ਰੂਹ ਦੁਨੀਆ ਅਤੇ ਆਤਮਾ ਵਿਚ ਭੇਦ ਦਸਦੀ ਹੈ । 'ਹੰਕਾਰ' ਖਤਮ ਹੋ ਜਾਂਦਾ ਹੈ ਇਹ ਤਿੰਨੋਂ ਇਕ ਹੋ ਜਾਂਦੇ ਹਨ । ਸਾਡਾ ਆਖਰੀ ਉਦੇਸ਼ 'ਸੱਚ' ਦੀ ਪ੍ਰਾਪਤੀ ਹੈ ਇਹ ਹੀ ਸਚੇਤਨਾ ਦੀ ਸੰਪੂਰਨਤਾ ਹੈ । ਇਹ ਸਚੇਤਨਾ ਹੀ ਉਸ ਦਾ ਪ੍ਰਤੱਖ ਰੂਪ ਹੈ । ਜਿਸ ਦਾ ਕੋਈ ਨਾਂ ਨਹੀਂ, ਸ਼ਕਲ ਨਹੀਂ । ਇਸੇ ਦੀ ਅਸੀਂ ਵੱਖ ਵੱਖ ਨਾਵਾਂ ਤੇ ਸ਼ਕਲਾਂ ਵਿਚ ਉਪਾਸਨਾ ਕਰਦੇ ਹਾਂ । ਪਰ ਇਸ ਸਭ ਦਾ ਗਿਆਨ ਤਜਰਬੇ ਨਾਲ ਹੁੰਦਾ ਹੈ । ਆਪਣਾ ਆਪ ਪੂਰਨ ਤਿਆਗ ਕਰਕੇ ਉਸ ਅਨੰਤ ਸਚੇਤਨਾ ਵਿਚ ਰਲ ਮਿਲ ਜਾਣਾ ਹੈ । ਪੂਜਾ ਕਰਨ ਵਾਲਾ ਤੇ ਜਿਸ ਦੀ ਪੂਜਾ ਹੁੰਦੀ ਹੈ ਦੋਵੇਂ ਇਕ ਇਲਾਹੀ ਸਵਾਦ ਵਿਚ ਗੁੰਮ ਹੋ ਜਾਂਦੇ ਹਨ । ਮਨੁੱਖ ਨੂੰ ਉਸ ਅਨੰਤ ਦਾ ਸਵਾਦ ਲੈਣ ਲਈ ਸਥਿਰ ਵਿਅਕਤੀ ਬਣਾ ਕੇ ਪੇਸ਼ ਕੀਤਾ ਗਿਆ ਹੈ ਜੋ ਖਾਣ ਵਾਲਾ ਹੁੰਦਾ ਹੋਇਆ ਵੀ ਆਪ ਖੁਰਾਕ ਬਣ ਜਾਂਦਾ ਹੈ ।

ਤੁਸੀਂ ਰੱਬ ਗੁਰੂ ਰਾਹੀਂ ਹੀ ਵੇਖ ਸਕਦੇ ਹੋ । ਗੁਰੂ ਤੋਂ ਬਿਨਾਂ ਇਹ ਇਕ 'ਦਿਮਾਗੀ' ਤਸੱਵਰ ਹੈ । ਤੁਸੀਂ ਰੱਬ ਵੇਖ ਨਹੀਂ ਸਕਦੇ ਤੁਹਾਨੂੰ ਕੇਵਲ ਯਾਦ ਹੀ ਹੁੰਦਾ ਹੈ ਕਿ ਮੈਂ ਰੱਬ ਵੇਖਿਆ ਹੈ । ਰੱਬ ਨੂੰ ਤੁਸੀਂ ਉਦੋਂ ਮਿਲਦੇ ਹੋ ਜਦੋਂ ਤੁਹਾਡਾ ਆਪਣਾ ਅਸਤਿਤਵ ਖਤਮ ਹੋ ਜਾਂਦਾ ਹੈ । ਅਤੇ ਉਹ ਵਿਸਮਾਦ ਜੋ ਬਾਕੀ ਰਹਿ ਜਾਂਦਾ ਹੈ ਰੱਬ ਦੇ ਹੋਣ ਦਾ ਸਬੂਤ ਹੈ । ਆਪਣੇ ਆਪ ਨੂੰ ਮਿਟਾ ਦੇਣ ਵਿਚ ਹੀ ਸਵਾਦ ਹੈ । ਆਪਣੇ ਆਪ ਨੂੰ ਉਸ ਦੀ ਖੁਰਾਕ ਬਣਾ ਦਿਓ ਆਪ 'ਅੰਨ' ਸਮਾਨ ਬਣ ਜਾਉ । ਤੁਹਾਡਾ ਅੰਤਹਿਕਰਨ ਇਸ ਇਲਾਹੀ ਵਿਸਮਾਦ ਵਿਚ ਜਗਮਗਾ ਉਠੇਗਾ । ਜਦ ਤੱਕ ਤੁਸੀਂ ਅੰਦਰ ਵਲ ਝਾਤ ਨਹੀਂ ਮਾਰੋਗੇ ਅੰਤਰਮੁਖੀ ਨਹੀਂ ਹੋਵੋਗੇ ਓਨੀ ਦੇਰ ਤੱਕ ਤੁਸੀਂ ਹਿਰਦੇ ਰੂਪੀ ਕੰਵਲ ਵਿਚ ਉਸ ਦੀ ਪਛਾਣ ਨਹੀਂ ਕਰ ਸਕਦੇ । ਕਦੇ ਕਿਸੇ

ਨੇ ਸੂਰਜ ਨੂੰ ਵੀ ਦੀਵਾ ਵਿਖਾਇਆ ਹੈ ।

ਇਸ ਕਮਾਲ ਦੀ ਸਚੇਤਨਾ ਦਾ ਅਨੰਦ ਲੈਣ ਲਈ ਕਿਸੇ ਅਗਲੇ ਸਮੇਂ ਦੀ ਉਡੀਕ ਨਾ ਕਰੋ ਸਗੋਂ ਹੁਣ ਹੀ ਇਸ ਵਿਚ ਆਪਣਾ ਨਿਸਚਾ ਜਮਾ ਕੇ ਅੰਦਰ ਵਲ ਝਾਤ ਮਾਰੋ ਅਤੇ ਉਸ ਦੈਵੀ ਅਨੰਦ ਵਿਚ ਸਚੇਤਨਾ ਦਾ ਸਵਾਦ ਲਵੋ । (ਸਵੱਛ ਜਿਸ ਦਾ ਅੰਤ ਨਹੀਂ) ਅਤੇ ਅਹੁੰ (ਸਚੇਤਨਾ ਵਿਚ ਪਸਰੀ ਮੈਂ) ਦੋਵੇਂ ਹਮੇਸ਼ਾ ਰਹਿੰਦੇ ਹਨ ਅਤੇ ਦੋਹਾਂ ਦਾ ਪਤਾ ਨਹੀਂ ਲੱਗਦਾ । ਜਿਸ ਵੇਲੇ ਤੁਸੀਂ ਮੈਂ ਦੀ ਪਛਾਣ ਕਰ ਲਈ ਤਾਂ ਤੁਹਾਨੂੰ ਪਤਾ ਲੱਗ ਜਾਏਗਾ ਕਿ ਤੁਹਾਡੀ ਕੋਈ ਅਲੱਗ ਹਸਤੀ ਨਹੀਂ । ਇਸ ਲਈ ਆਪਣੇ ਆਪ ਦੀ ਪਛਾਣ ਦੇ ਤੁਲ ਹੈ, ਇਸ ਸਚੇਤਨਾ ਦਾ ਆਦਰ ਕਰੋ ਇਹ ਹੀ ਸਾਧਾਰਨ ਜੀਵਨ ਦਾ ਸਾਰ ਹੈ । ਵਰਤਮਾਨ ਵਲ ਧਿਆਨ ਦਿਓ ਅਤੀਤ ਤੇ ਭਵਿੱਖ ਆਪੇ ਆਪਣੀ ਸਾਰ ਲੈਣਗੇ ਵਰਤਮਾਨ ਦੀ ਪਛਾਣ ਬਿਨਾਂ ਅਤੀਤ ਤੇ ਅੱਗੇ ਵੱਲ ਝਾਤ ਮਾਰਨੀ ਵਿਅਰਥ ਹੈ । ਪਿਛਲੀਆਂ ਯਾਦਾਂ ਅਤੇ ਅਗਲੀਆਂ ਆਸਾਂ ਛਲਾਵਾ ਹਨ । ਸਮੇਂ ਦੀ ਸਾਰ ਅਸੀਂ ਵਰਤਮਾਨ ਵਿਚ ਹੀ ਲੈ ਸਕਦੇ ਹਾਂ । ਅਸੀਂ ਸਥੂਲ ਜਿਸਮ ਤੋਂ ਇਲਾਵਾ ਕੁਝ ਹੋਰ ਵੀ ਹਾਂ ਉਹ ਹੈ ਸਚੇਤਨਾ । ਅਗਿਆਨੀ ਲਈ ਇਹ ਸੰਸਾਰ ਹੀ ਸਚਾਈ ਹੈ । ਉਸ ਲਈ 'ਮੈਂ' ਤੋਂ ਭਾਵ ਸਰੀਰ ਹੈ । ਗਿਆਨੀ ਲਈ ਸਰੀਰ ਤੋਂ ਪਰੇ ਦਿਸਹੱਦਾ ਟੱਪਦੀ ਸਚੇਤਨਾ ਹੀ ਸਭ ਕੁਝ ਹੈ । ਅਗਿਆਨੀ ਲਈ ਇਹ ਸੰਸਾਰ ਸੱਚਾਈ ਹੈ, ਨਾਂ ਤੇ ਅਕਾਰ ਸਚਾਈ ਹੈ । ਪਰ ਗਿਆਨ ਲਈ ਵਜੂਦ ਸਚੇਤਨਾ-ਵਿਸਮਾਦ ਹੀ ਅਪਾਰ ਹਨ ਜਿਨ੍ਹਾਂ ਤੇ ਇਸ ਸੰਸਾਰ ਦੀ ਨੀਂਹ ਰੱਖੀ ਗਈ ਹੈ । ਕਿਸਮਤ ਅਤੇ ਇੱਛਾ 'ਹੰਕਾਰ' ਵਿਚੋਂ ਉਤਪਨ ਹੁੰਦੇ ਹਨ । ਇਹ ਹੀ ਉਹਨਾਂ ਦੀਆਂ ਮਾਯੂਸੀਆਂ ਦਾ ਕੇਂਦਰ ਹੈ । ਚਿਤ, ਸਚੇਤਨਾ ਤੇ ਮ੍ਰਿਤਕ ਸਰੀਰ ਵਿਚ ਗੰਢ ਮਾਰਦੀ ਹੈ 'ਮੈਂ' ਦੀ ਰੁਚੀ । ਇਹ ਹੀ ਕੈਦ ਹੈ, ਨਿਜ-ਆਤਮਾ, ਰਹੱਸ-ਪੂਰਣ ਸਰੀਰ, 'ਹੰਕਾਰ' ਦੀ ਰੁਚੀ, ਜਨਮ ਮਰਨ ਦਾ ਫੇਰ ਅਤੇ ਮਨ ਚਿਤ ।

ਇਹ ਬਿਨਾਂ ਅਕਾਰ ਦਾ ਪ੍ਰੇਤ ਇਕ ਸਰੀਰ ਵਿਚ ਵੜ ਜਾਂਦਾ ਹੈ । ਇਸ ਤਰ੍ਹਾਂ ਸ਼ਕਲਾਂ (ਵਿਚਾਰਾਂ) ਦੇ ਸਹਾਰੇ ਇਹ ਜੀਂਦਾ ਹੈ । ਇਹ ਇਕ ਛੱਡ ਕੇ ਦੂਜੀ ਧਾਰਨ ਕਰ ਲੈਂਦਾ ਹੈ ਪਰ ਜਦੋਂ ਤੁਸੀਂ ਪੁਛੋ ਹੈ ਕੌਣ ਇਹ ਨਸ ਜਾਂਦਾ ਹੈ । 'ਹੰਕਾਰ' ਇਕ ਨਕਲੀ ਵੀ. ਆਈ. ਪੀ. ਹੈ । ਜਿਸ ਦਾ ਆਪਣਾ ਰੁਤਬਾ ਇਤਨਾ ਹੀ ਅਨਿਸਚਿਤ ਹੈ ਜਿਤਨਾ ਕਿ ਉਸ ਅਜਨਬੀ ਬੰਦੇ ਦਾ ਜੋ ਇਕ ਬਰਾਤ ਵਿਚ ਸ਼ਾਮਲ ਹੋ ਗਿਆ (ਉਦੋਂ ਬਰਾਤਾਂ ਕਈ ਕਈ ਦਿਨ ਠਹਿਰਦੀਆਂ ਸਨ) ਅਤੇ ਇਕ ਦੋ ਦਿਨ ਉਸ ਨੇ ਖੂਬ ਸਵਾਦ ਮਾਣਿਆ । ਲੜਕੀ ਵਾਲੇ ਇਹ ਸਮਝਦੇ ਸਨ ਕਿ ਇਹ ਲੜਕੇ ਵਾਲਿਆਂ ਦਾ ਕੋਈ ਰਿਸ਼ਤੇਦਾਰ ਹੈ ਪਰ ਜਦ ਉਸ ਬਾਰੇ ਛਾਣਬੀਨ ਸ਼ੁਰੂ ਹੋਈ ਥਾਂ ਉਹ ਚੁਪ ਚਪੀਤਾ ਹੀ ਗਾਇਬ ਹੋ ਗਿਆ ।

ਆਓ ਹੁਣ ਦੇਖੀਏ, ਅਭਿਆਸ ਕੀ ਹੈ, ਕਿਵੇਂ ਕੋਈ ਡੁਬਕੀ ਮਾਰ ਕੇ ਦਰਿਆ ਵਿਚ ਡਿਗੇ ਹੀਰੇ ਨੂੰ ਲਭ ਲਿਆਂਦਾ ਹੈ । ਬਿਲਕੁਲ ਉਸੇ ਤਰ੍ਹਾਂ ਆਪਣੇ ਮਨ ਅੰਦਰ

ਚੁਭੀ ਮਾਰੋ ਬੋਲਣਾ ਬੰਦ ਕਰਕੇ ਅਤੇ ਸਵਾਸਾਂ ਨੂੰ ਕੰਟਰੋਲ ਕਰਕੇ ਅਤੇ ਉਹ ਥਾਂ ਲੱਭੋ ਜਿਥੋਂ ਇਹ ਹੰਕਾਰ (ਈਗੋ) ਜਨਮ ਲੈਂਦਾ ਹੈ।

ਜਦ ਅੰਤਹਿਕਰਨ ਅੰਦਰ ਵਲ ਝਾਤ ਮਾਰੇਗਾ ਤੇ ਪੁੱਛੇਗਾ ਕਿ ਮੈਂ ਕੌਣ ਹਾਂ ਤਾਂ ਹੰਕਾਰ ਭਾਵ 'ਮੈਂ' ਦੀ ਰੁਚੀ ਖਤਮ ਹੋ ਜਾਏਗੀ। ਉਸਦੀ ਥਾਂ ਇਕ ਸਚੇਤਨਾ ਉਪਜੇਗੀ। ਉਹ ਹੀ ਅਸਲ ਹੈ, ਆਪਾ ਹੈ, ਸਭ ਕੁਝ ਹੈ, ਮਹਾਂਰਿਸ਼ੀ ਇਸ ਸਿਧਾਂਤ ਨੂੰ ਕਿ ਤਲਾਸ਼ ਕਰਨ ਤਕ ਦਵੈਤ-ਭਾਵ ਅਤੇ ਪ੍ਰਾਪਤੀ ਸਮੇਂ ਦਵੈਦ ਭਾਵ ਨਹੀਂ ਮੰਨਦੇ। ਇਸ ਗੱਲ ਨੂੰ ਸਮਝਾਉਣ ਲਈ ਇਕ ਪੁਰਾਣੀ ਕਹਾਣੀ ਦਾ ਵੇਰਵਾ ਦਿਤਾ ਹੈ। ਦਸ ਦੋਸਤਾਂ ਨੇ ਦਰਿਆ ਪਾਰ ਕਰਨਾ ਸੀ। ਦੂਸਰੇ ਕਿਨਾਰੇ ਪੁਜ ਕੇ ਉਹਨਾਂ ਮਹਿਸੂਸ ਕੀਤਾ ਕਿ ਉਹਨਾਂ ਵਿਚੋਂ ਇਕ ਡੁੱਬ ਗਿਆ ਹੈ। ਸਾਰਿਆਂ ਨੇ ਸਾਰਿਆਂ ਨੂੰ ਇਕ ਵਾਰ, ਦੋ ਵਾਰ ਗਿਣਿਆ। ਪਰ ਕੁਲ ਜੋੜ 9 ਹੀ ਨਿਕਲਿਆ। ਇਕ ਗਿਨਣ ਵਾਲਾ ਹਰ ਵਾਰ ਆਪਣੇ ਆਪ ਨੂੰ ਭੁੱਲ ਜਾਂਦਾ। ਉਹਨਾਂ ਰੋਣਾ ਸ਼ੁਰੂ ਕਰ ਦਿਤਾ। ਉਸ ਵੇਲੇ ਇਕ ਯਾਤਰੂ ਆ ਨਿਕਲਿਆ। ਪੁੱਛਿਆ ਕੀ ਗੱਲ ਹੈ? ਉਹ ਮਨ ਹੀ ਮਨ ਵਿਚ ਉਹਨਾਂ ਦੀ ਗਲਤੀ ਪਛਾਣ ਗਿਆ। ਕਹਿਣ ਲੱਗਾ ਮੇਰੇ ਸਾਹਮਣਿਉਂ ਇਕ ਇਕ ਕਰਕੇ ਲੰਘੋ। ਜਿਹੜਾ ਜਿਹੜਾ ਲੰਘੇ ਉਸ ਦੀ ਪਿੱਠ ਤੇ ਉਹ ਇਕ ਇਕ ਮੁੱਕਾ ਮਾਰਦਾ। ਮੁੱਕੇ ਗਿਣਦਿਆਂ ਗਿਣਦਿਆਂ ਦਸ ਦੀ ਗਿਣਤੀ ਪੂਰੀ ਹੋ ਗਈ। ਹਰ ਮਨੁੱਖ ਜੀਵਨ ਵਿਚ ਕਈ ਰੋਲ ਅਦਾ ਕਰਦਾ ਹੋਇਆ ਇਹ ਭੁਲ ਜਾਂਦਾ ਹੈ ਕਿ ਉਨ੍ਹਾਂ ਸਭਨਾਂ ਪਿਛੇ ਕਿਸੇ ਦਾ ਵਜੂਦ ਹੈ। ਅਸੀਂ ਪਹਿਲਾਂ ਕੀ ਸੀ, ਹੁਣ ਕੀ ਹਾਂ ਅਤੇ ਬਾਅਦ ਵਿਚ ਕੀ ਹੋਵਾਂਗੇ।

ਪਰ ਕਵਿਤਾਵਾਂ ਤੋਂ ਬਿਨਾ 'ਸੰਕਰਾਂ' ਦੀਆਂ ਕਿਰਤਾਂ ਦਾ ਵਰਨਣ ਹੈ ਜੋ 'ਸਤਿਸੰਗ' ਤੇ ਜ਼ੋਰ ਪਾਂਦੀਆਂ ਹਨ ਕਿਉਂਕਿ ਉਸ ਦੀ ਪਛਾਣ ਖਾਮੋਸ਼ੀ ਵਿਚ ਹੋ ਸਕਦੀ ਹੈ ਪਰ ਇਸ ਤੋਂ ਵੀ ਆਸਾਨ ਤਰੀਕਾ ਸਤਿਸੰਗ ਦਾ ਹੈ। ਅਸੀਂ ਕੀ ਹਾਂ ਸਾਡਾ ਜਾਗਰਤ ਰੂਪ ਕੀ ਹੈ ਇਹ ਸਭ ਕੁਝ 'ਸੈਲਫ' ਇੰਨਕੁਆਰੀ ਹੈ। ਭਾਵੇਂ ਅਸੀਂ ਇਸ ਨੂੰ ਰੱਬ ਕਹੀਏ ਜਾਂ ਆਤਮਾ ਸਚਾਈ ਹੈ ਸਚੇਤਨਾ ਜੋ ਅੰਤਹਿਕਰਨ ਨੂੰ ਰੋਸ਼ਨੀ ਦੇਂਦੀ ਹੈ। ਇਹ ਹੀ ਸਾਡੇ ਸਭ ਕੁਝ ਦਾ ਨਿਚੋੜ ਹੈ। ਭਾਵੇਂ ਕਿਸੇ ਕਾਰ ਵਿਹਾਰ ਵਿਚ ਲੱਗੇ ਹੋਈਏ ਜਾਂ ਆਰਾਮ ਕਰ ਰਹੀਏ ਹੋਈਏ।

ਪਦ 6, 7 ਅਤੇ 8 ਮਹਾਂਰਿਸ਼ੀ ਦੀ ਮੁੱਖ ਸਿਖਿਆ ਨੂੰ ਉਸ ਦੀ ਸਾਰੀ ਸਰਲਤਾ ਅਤੇ ਵਿਵਹਾਰਕ ਸਮਝ ਦੇ ਨਾਲ ਪੇਸ਼ ਕਰਦੇ ਹਨ। ਸਤਿ ਅਤੇ ਚਿਤ ਦੀ ਏਕਤਾ ਦੇ ਉਸ ਦੇ ਪੂਰੇ ਦਰਸ਼ਨ ਨੂੰ ਇਹ ਸਾਰ ਰੂਪ ਵਿਚ ਰੱਖ ਦਿੰਦੇ ਹਨ। ਇਹ ਦਰਸ਼ਨ ਅਸਤਿਤਵ ਦੇ ਧਰਾਤਲਾਂ ਅਤੇ ਚੇਤਨਾ ਦੀਆਂ ਸਥਿਤੀਆਂ ਦੇ ਵਿਵੇਚਨ ਅਤੇ ਇਸ ਤਰ੍ਹਾਂ ਦੀਆਂ ਹੋਰ ਗੁਰੂ ਗੰਭੀਰ ਗੱਲਾਂ ਤੋਂ ਇਕਦਮ ਮੁਕਤ ਹੈ। ਇਸ ਤੋਂ ਇਲਾਵਾ ਇਹ ਪਦ 'ਆਤਮ-ਵਿਚਾਰ' ਦੀ ਉਨ੍ਹਾਂ ਦੀ ਤਕਨੀਕ ਨੂੰ ਵੀ ਪ੍ਰਦਰਸ਼ਤ ਕਰਦੇ ਹਨ ਜਿਸ ਨਾਲ ਇਹ ਅਤਿ ਸਪੱਸ਼ਟ ਅਤੇ ਸਭ ਦੇ ਲਈ ਲੋੜੀਂਦਾ ਦਰਸ਼ਨ ਸੱਚੇ ਸਾਧਕ

ਦੇ ਲਈ ਸੁਲਭ ਅਤੇ ਸੁਗਮ ਹੋ ਜਾਂਦਾ ਹੈ ਅਤੇ ਉਹ ਇਸਦੇ ਰੂਪ ਨੂੰ ਸਮਝ ਕੇ ਅਤੇ ਰੋਜ਼ਾਨਾ ਜੀਵਨ ਵਿਚ ਪ੍ਰਯੁਕਤ ਕਰਕੇ ਇਸ ਨੂੰ ਪ੍ਰਤੱਖ ਕਰ ਸਕਦਾ ਹੈ। ਇਸ ਨੂੰ ਭਾਵੇਂ ਈਸ਼ਵਰ ਕਹੋ ਜਾਂ ਆਤਮਾ ਇਕ ਮਾਤਰ ਸਤਿ ਉਹ ਚੇਤਨਾ ਹੀ ਹੈ ਜੋ ਮਨ ਨੂੰ ਦੇਖਦੀ ਹੈ—ਉਹ ਜੋਤ ਜੋ ਜਗਤ ਨੂੰ ਰਚਦੀ ਵੀ ਹੈ ਅਤੇ ਦੇਖਦੀ ਵੀ ਹੈ, ਉਹ ਚੇਤਨਾ ਜੋ ਹਰ ਇਕ ਮਾਨਵ ਹਿਰਦੇ ਵਿਚ 'ਮੈਂ' ਦੇ ਰੂਪ ਵਿਚ ਵਿਦਮਾਨ ਹੈ, ਸਾਡੀ ਵਾਸਤਵਿਕ ਸਤਾ, ਜਿਸ ਨੂੰ ਅਸੀਂ ਆਪਣੇ ਮਨ ਅਤੇ ਸਾਹ ਦੀਆਂ ਗਤੀਵਿਧੀਆਂ ਦਾ ਨਿਰੀਖਣ ਕਰਕੇ ਨਿਸ਼ਕ੍ਰਿਆ ਅਤੇ ਸਕ੍ਰਿਆ ਸੁਧ ਚੇਤੰਨ ਰੂਪ ਵਿਚ ਅਨੁਭਵ ਕਰ ਸਕਦੇ ਹਾਂ।

ਕੁਝ ਹੋਰ ਕਵਿਤਾਵਾਂ ਵਿਚ ਮਹਾਂਰਿਸ਼ੀ ਨੇ ਭਗਵਾਨ ਰਾਮ ਨੂੰ ਉਹਨਾਂ ਦੇ ਗੁਰੂ ਵਸ਼ਿਸ਼ਟ ਵਲੋਂ ਦਿਤੇ ਉਪਦੇਸ਼ ਦਾ ਜ਼ਿਕਰ ਕੀਤਾ ਹੈ। ਆਪਣੀ ਹਸਤੀ ਨੂੰ ਪਛਾਣਦੇ ਹੋਏ ਪੂਰੇ ਸਾਹਸ ਨਾਲ ਇਸ ਸੰਸਾਰ ਰੂਪੀ ਮੰਚ ਤੇ ਆਪਣਾ ਰੋਲ ਬਹਾਦਰ ਵਾਂਗ ਨਿਭਾਓ, ਅੰਤਰਆਤਮਾ ਖਾਮੋਸ਼ੀ, ਬੇਲਾਗ ਪਰ ਇਸਦੇ, ਨਾਲ ਹੀ ਉਦਮ ਰੱਖੋ, ਚੜ੍ਹਦੀ ਕਲਾ ਵਿਚ ਰਹੋ, ਉਤੇਜਨਾ ਤੇ ਘ੍ਰਿਣਾ ਤੋਂ ਸੁਚੇਤ ਰਹੋ, ਆਰੰਭ ਵਿਚ ਹੀ ਕੋਸ਼ਿਸ਼ ਜ਼ਾਰੀ ਰਖੋ ਅਤੇ ਤੁਹਾਡੇ ਬਾਹਰਲੇ ਕਰਤਵ ਮੌਕਾ ਮੇਲ ਅਨੁਸਾਰ ਜਿਸ ਵਿਚ ਤੁਸੀਂ ਉਹ ਰੋਲ ਨਿਭਾ ਰਹੇ ਹੋ, ਹੋਣੇ ਚਾਹੀਦੇ ਹਨ। ਦੂਸਰੇ ਸ਼ਬਦਾਂ ਵਿਚ ਆਪੇ ਦੀ ਭਾਲ ਨੂੰ ਬਹਾਦਰੀ ਤੇ ਦ੍ਰਿੜ੍ਹਤਾ ਨਾਲ ਜਾਰੀ ਰਖੋ। ਧਰਮ ਦਾ ਪ੍ਰਯਾਸ ਕਰਦਿਆਂ ਖੋਜੀ ਤੇ ਆਪਣੀ ਖੋਜ ਵਿਚ ਸਫ਼ਲਤਾ ਪ੍ਰਾਪਤ ਕਰਨ ਵਾਲਿਆਂ ਵਿਚ ਕੋਈ ਭੇਦ ਨਹੀਂ ਰਹਿੰਦਾ : ਖੋਜੀ ਵਲੋਂ ਕੀਤੀ ਸਾਧਨਾ ਉਸ ਦਾ ਲਕਸ਼ ਬਣ ਜਾਂਦੀ ਹੈ।

ਇਹ ਗੱਲ ਵੀ ਸਾਡੇ ਧਿਆਨ ਦੀ ਮੰਗ ਕਰਦੀ ਹੈ ਕਿ 'ਚਾਲੀਸੇ' ਦੇ ਪਦ 35 ਵਿਚ ਅਤੇ ਪਰਿਸ਼ਿਸਟ ਦੇ ਪਦ 15ਅਤੇ 16 ਵਿਚ ਮਹਾਂਰਿਸ਼ੀ ਸਿਧੀਆਂ ਦੀ ਨਿੰਦਾ ਕਰਦੇ ਹਨ ਅਤੇ ਉਨ੍ਹਾਂ ਨੂੰ ਰਸਤੇ ਵਿਚ ਰੁਕਾਵਟ ਅਤੇ ਧਿਆਨ ਨੂੰ ਭਟਕਾਉਣ ਵਾਲੀ ਮੰਨਦੇ ਹਨ। ਇਹ ਸਾਰੀ ਪਦਾਵਲੀ ਵੇਦਾਂਤ ਦੇ ਇਸ ਸਾਰ ਦੇ ਐਲਾਨ ਨਾਲ ਸਮਾਪਤ ਹੁੰਦੀ ਹੈ ਕਿ ਹੰਕਾਰ ਜਦ ਮਰ ਜਾਂਦਾ ਹੈ ਜੋ ਬੱਚਦਾ ਹੈ ਤਾਂ ਉਹ ਸਵੱਛ ਸਚੇਤਨਾ ਦਾ 'ਮੈਂ' ਹੈ।

ਮੁਰਗਨਾਰ ਜਿਸਨੇ ਇਹਨਾਂ 80 ਕਵਿਤਾਵਾਂ ਨੂੰ ਤਰਤੀਬ ਦਿਤੀ ਹੈ, ਨੇ ਮਹਾਂਰਿਸ਼ੀ ਨੂੰ ਇਕ ਹੋਰ ਕੰਮ ਸੌਂਪਿਆ ਜੋ ਉਹਨਾਂ ਨੇ 'ਆਤਮ ਵਿਦਿਆ' ਵਿਚ ਪੂਰਾ ਕੀਤਾ। ਗੋਪਾਲ ਕ੍ਰਿਸ਼ਨ ਭਾਰਤੀ ਵਲੋਂ ਰਚੇ ਮਸ਼ਹੂਰ ਗੀਤ ਵਿਚ ਜਿਸ ਦੀ ਸੁਰ ਭਾਰਤੀ ਨੇ ਬਣਾਈ ਸੀ ਮੁਰਗਨਾਰ ਨੇ ਸੁਰ ਤਾਂ ਉਹ ਹੀ ਰਖੀ ਪਰ ਉਸ ਦਾ ਮਤਲਬ ਤਰਤੀਬ ਨੂੰ ਬਦਲਣ ਨਾਲ ਹੋਰ ਕੱਢ ਦਿਤਾ 'ਵੇਖੋ ਕਿਤਨਾ ਅਸਾਨ ਹੈ ਆਪੇ ਦੀ ਪਛਾਣ' ਕਿਸੇ ਬੇਰ ਦੀ ਗਿਟਕ ਨੂੰ ਹੱਥ ਦੀ ਹਥੇਲੀ ਵਿਚ ਵੇਖ ਕੇ ਉਸਦੇ ਦਰਖਤ ਬਾਰੇ ਸਹੀ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਇਸ ਅਸਾਨ ਗੱਲ ਨੂੰ ਸਮਝਣ ਲਈ ਕਿਸੇ ਗਿਆਨੀ ਦੀ ਲੋੜ ਨਹੀਂ। ਇਸ ਤੋਂ ਅੱਗੇ ਕੀ ਹੋਵੇਗਾ ਮਹਾਂਰਿਸ਼ੀ ਅਨੁਸਾਰ ਅੱਗੋਂ

ਸਭ ਖਾਮੋਸ਼ੀ' ਹੈ ਪਰ ਮੁਰਗਨਾਰ ਨੇ ਇਸ ਕਵਿਤਾ ਨੂੰ ਇਥੇ ਹੀ ਛੱਡ ਦਿਤਾ ਅਤੇ ਮਹਾਂਰਿਸ਼ੀ ਨੂੰ ਇਸ ਅਦੁੱਤੀ ਰਹੱਸ ਤੇ ਚਾਨਣਾ ਪਾਉਣ ਲਈ ਕਿਹਾ। ਮਹਾਂਰਿਸ਼ੀ ਨੇ ਸਾਧਨਾ ਤੇ ਉਸ ਦੀ 'ਨਜ਼ਰ ਸਵਲੀ' ਹੋਣ ਬਾਰੇ ਕਈ ਚਰਨ ਲਿਖੇ, ਅਖੀਰ ਵਿਚ ਲਿਖਿਆ ਕਿ ਅਸਲੀ, ਗੀਤਕਾਰ ਅਨੁਮੁਲਾਈ ਆਪ ਹੈ ਜੋ ਅੰਤਰ-ਆਤਮਾ, ਜੋ ਆਪਣੇ ਆਪ ਵਿਚ ਵਿਸ਼ੇਸ਼ ਹੈ, ਬਾਰੇ ਦਸ ਸਕਦਾ ਹੈ।

ਫਰਵਰੀ, 1947 ਵਿਚ ਮਹਾਂਰਿਸ਼ੀ ਨੇ ਆਪਣੀ ਆਖਰੀ ਕਵਿਤਾ ਰਚੀ (ਪੰਜ ਚਰਨ ਆਤਮ ਅਨੰਦ ਬਾਰੇ) ਇਸ ਦਾ ਨਾਂ ਸੀ 'ਏਕਤਮ ਪੰਚਕਨਮ'। ਇਹ ਆਂਧਰ ਪ੍ਰਦੇਸ਼ ਤੋਂ ਆਏ ਸ਼ਰਧਾਲੂਆਂ ਲਈ ਲਿਖੀ ਗਈ, ਜਿਨ੍ਹਾਂ ਨੇ ਮਹਾਂਰਿਸ਼ੀ ਨੂੰ 'ਵੇਨਬ' ਛੰਦ ਤੇ ਹੱਥ ਅਜ਼ਮਾਉਣ ਲਈ ਕਿਹਾ ਭਾਵੇਂ ਇਸ ਛੰਦ ਦਾ ਇਸ ਭਾਸ਼ਾ ਵਿਚ ਪਹਿਲਾਂ ਕਦੇ ਪ੍ਰਯੋਗ ਨਹੀਂ ਸੀ ਹੋਇਆ। ਇਸ ਕਵਿਤਾ ਦੀ ਬੰਦਸ਼ ਬੜੀ ਹੁਨਰਮਈ ਹੈ। ਮਹਾਂਰਿਸ਼ੀ ਨੇ 5 ਚੁਸਤ 'ਵੇਨਬ' ਤੇਲਗੂ ਭਾਸ਼ਾ ਵਿਚ ਰਚੇ ਜਿਨ੍ਹਾਂ ਦਾ ਪਿਛੋਂ ਤਮਿਲ ਭਾਸ਼ਾ ਵਿਚ ਆਪ ਹੀ ਉਲਥਾ ਕੀਤਾ। ਇਹ ਵਿਰੋਧੀਭਾਸ਼ਾ ਕਵਿਤਾ ਮਹਾਂਰਿਸ਼ੀ ਦੇ 'ਆਪੇ ਦੀ ਤਲਾਸ਼' ਵਿਚ ਪਰਖ ਦਾ ਅਜੀਬ ਅਨੰਦ ਲੈਂਦੀ ਹੈ।

ਤੁਸੀਂ ਇਕੱਲੇ ਹੀ ਨਿਜ ਹੋਂਦ ਹੋ,
ਆਪਣੇ ਆਪ ਨੂੰ ਜੇ ਪੁਛੋ
'ਮੈਂ ਕੌਣ ਹਾਂ ਕਿਥੋਂ ਆਇਆ ਹਾਂ ?'
ਇਹ ਸਵਾਲ ਇਕ ਸ਼ਰਾਬੀ ਵਲੋਂ ਆਪਣੇ ਆਪ
ਨੂੰ ਪੁਛਣ ਦੇ ਤੁੱਲ ਹੈ।
'ਕਿ ਮੈਂ ਕੌਣ ਹਾਂ ਕਿਥੋਂ ਆਇਆ ਹਾਂ ?'
ਤੁਹਾਡੀ ਹੋਂਦ ਵਿਚ ਹੀ ਇਹ ਸਰੀਰ ਹੈ,
ਪਰ ਲੋਕ ਗਲਤ ਸਮਝਦੇ ਹਨ
ਕਿ ਇਸ ਸਿਥਲ ਸਰੀਰ ਕਰਕੇ ਤੁਹਾਡੀ ਹੋਂਦ ਹੈ।
ਇਹ ਤਾਂ ਸਿਨੇਮਾ ਦੇਖਣ ਗਏ ਉਹਨਾਂ ਦਰਸ਼ਕਾਂ ਵਾਂਗ ਹੋਇਆ
ਜੋ ਇਹ ਸਮਝਦੇ ਹਨ
ਕਿ ਪਰਦੇ ਤੇ ਤਸਵੀਰ ਦਿਖਾਈ ਜਾਂਦੀ ਹੈ
ਉਸ ਤਸਵੀਰ ਵਿਚ ਹੀ ਉਹ ਪਰਦਾ ਹੈ।
ਉਹ ਪਰਦਾ ਉਸ ਤਸਵੀਰ ਦਾ ਅੰਗ ਹੈ।

# 11. ਸੰਗ੍ਰਹਿ ਰਚਨਾਵਾਂ : ਅਨੁਵਾਦ ਤੇ ਰੂਪਾਂਤਰ

ਧਾਰਮਕ ਗੀਤਾਂ ਵਾਂਗ ਪੁਰਾਣੇ ਸਾਹਿਤ ਨੂੰ ਨਵਾਂ ਰੂਪ ਦੇਣਾ, ਉਸ ਦੀ ਸਜਾਵਟ ਕਰਨੀ ਇਸ ਢੰਗ ਨਾਲ ਕਿ ਉਹ ਮਹਾਂਰਿਸ਼ੀ ਦੇ "ਆਪਾ-ਪਛਾਣਨ" ਦੇ ਸਿਧਾਂਤ ਨੂੰ ਸਪੱਸ਼ਟ ਕਰ ਸਕੇ, ਵੱਲ ਮਹਾਂਰਿਸ਼ੀ ਬੜੀ ਦਿਲਚਸਪੀ ਲੈਂਦੇ ਸਨ। ਉਹਨਾਂ ਨੇ ਸਾਹਿਤਕ ਮੌਲਿਕਤਾ ਵੱਲ ਕਦੇ ਬਹੁਤਾ ਧਿਆਨ ਨਹੀਂ ਦਿਤਾ। ਪੁਰਾਣੇ ਧਾਰਮਕ ਸਾਹਿਤ ਨੂੰ ਜੋ ਸੋਨੇ ਦੇ ਤੁੱਲ ਹੈ ਤੇ ਜਿਸ ਦੀ ਪਰਖ ਮਹਾਂਰਿਸ਼ੀ ਕਰ ਵੀ ਚੁੱਕੇ ਹੁੰਦੇ ਉਹ ਕਦੇ ਵੀ ਪੜ੍ਹਨ ਦੀ ਪ੍ਰੇਰਨਾ ਨਾ ਦੇਂਦੇ। ਪੁਰਾਣੀਆਂ ਗੱਲਾਂ ਦਾ ਬਿਲਕੁਲ ਹੀ ਖੰਡਨ ਕਰ ਦੇਣਾ ਓਨਾ ਹੀ ਅਣਉਚਿਤ ਹੈ ਜਿੰਨਾ ਕਿ ਨਵਾਂ ਬੇਜਾਨ ਨੀਰਸ ਸ਼ਬਦਾਰਥ ਜਿਸਦਾ ਵਿਵਰਣ ਵੀ ਓਨਾ ਹੀ ਗੁੰਝਲਦਾਰ ਹੈ ਜਿਤਨਾ ਕਿ ਭੋਜਨ ਸੂਚੀ ਨੂੰ ਰਾਤ ਦਾ ਭੋਜਨ ਸਮਝ ਲੈਣਾ ਤਖਲੇ ਵਾਲੀ ਗੱਲ ਹੈ। ਇਕ ਵਾਰ ਸਾਨੂੰ ਸ਼ਬਦ ਅਤੇ ਚਿੰਤਨ ਸੰਕੇਤ ਅਤੇ ਮਾਨਸਿਕ ਮੇਲ-ਮਿਲਾਪ ਵਿਚ ਸੰਬੰਧ ਦਾ ਪਤਾ ਲੱਗ ਜਾਵੇ ਅਸੀਂ ਨਵੇਂ ਉਤਸ਼ਾਹ ਨਾਲ ਗੀਤਾ ਜਾਂ ਸ਼ੰਕਰਾਂ ਦੇ ਅਧਿਅਨ ਲਈ ਮੁੜ ਸਕਦੇ ਹਾਂ। ਭਾਰਤੀ ਰਵਾਇਤ ਅਨੁਸਾਰ ਸਾਡੀ ਉਨਤੀ ਰੇਖਾਬੱਧ ਨਹੀਂ ਸਗੋਂ ਚੱਕਰਬੱਧ ਹੈ ਅਤੇ ਇਸ ਦਾ ਧੁਰਾ ਮਨੁੱਖਤਾ ਦੀ ਚੇਤਨਾ ਨਾਲ ਜੁੜਿਆ ਹੋਇਆ ਹੈ। ਜੋ ਗੱਲਾਂ ਵਾਪਰਦੀਆਂ ਹਨ ਅਤੇ ਜਿਨ੍ਹਾਂ ਨਾਲ ਵਾਪਰਦੀਆਂ ਹਨ ਉਹ ਮੁੜ ਮੁੜ ਸਾਹਮਣੇ ਆਉਂਦੀਆਂ ਹਨ। ਉਹਨਾਂ ਨੂੰ ਬੁਰਾ ਨਹੀਂ ਸਮਝਿਆ ਜਾ ਸਕਦਾ। ਉਹ ਤਾਂ ਸਗੋਂ ਇੰਦਰੀਆਂ ਦੀ ਪਹੁੰਚ ਦੇ ਪਾਰ ਦੀ ਦਸ਼ਾ ਦਰਸਾਉਂਦੀਆਂ ਹਨ। ਮਹਾਤਮਾ ਭੂ-ਜਲ ਦੇ ਵਾਸੀ ਹਨ ਇਕੋ ਸਮੇਂ ਉਹ ਦੋ ਸੰਸਾਰਾਂ ਵਿਚ ਵਸ ਸਕਦੇ ਹਨ। ਪ੍ਰਿਥਵੀ ਤੇ, ਪਾਣੀ ਵਿਚ ਵੀ, ਪਰਮਾਰਥ ਵਿਚ ਵੀ, ਵਿਵਹਾਰ ਵਿਚ ਵੀ, ਆਪਣੀ ਦੇਵੀ ਖੁਲ ਵਿਚ ਵੀ ਮਹਾਂਰਿਸ਼ੀ ਨੇ ਆਵਾਗਵਨ ਦੇ ਰਹੱਸਾਂ ਨੂੰ ਵੀ ਸੁਲਝਾਉਣ ਦਾ ਉਪਰਾਲਾ ਕੀਤਾ ਹੈ। ਪੁਰਾਣੇ ਸਾਹਿਤ, ਮਿਥਿਹਾਸ ਤੇ ਇਤਿਹਾਸ ਨੂੰ ਜਿਥੇ ਲੋੜ ਸਮਝੀ ਉਸ ਦੀ ਸੋਧ ਤੇ ਛਾਣਬੀਣ ਕਰਕੇ ਉਸਨੂੰ ਆਪਣੀ ਨਵੀਂ ਸਾਧਨਾ ਵਿਚ ਸੋਚਣ ਦਾ ਉਪਰਾਲਾ ਕੀਤਾ

ਤਾਂ ਜੁ ਜ਼ਾਤਪਾਤ ਅਤੇ ਸਮਾਜ ਵਿਚ ਦਰਜ਼ੇ ਦੇ ਖ਼ਿਆਲਾਂ ਤੋਂ ਉਪਰ ਉੱਠ ਕੇ ਉਨ੍ਹਾਂ ਦੇ ਸ਼ਰਧਾਲੂ ਲਾਭ ਲੈ ਸਕਣ ।

ਸੰਨ 1909 ਵਿਚ ਅਰੁਨਾਚਲ ਮੁਦਾਲਿਆਰ ਦੇ ਕਹਿਣ ਤੇ ਜਿਸ ਨੇ ਸਾਧੂ ਨਿਸਚਲ, ਦਾਸ ਦੇ "ਵਿਚਾਰ ਸਾਗਰ" ਨੂੰ ਬੜਾ ਲੰਬਾ ਤੇ ਧੁੰਦਲਾ ਮਹਿਸੂਸ ਕੀਤਾ ਮਹਾਂਰਿਸ਼ੀ ਨੇ ਉਹਨਾਂ ਵਿਚੋਂ ਚੋਣ ਕਰਕੇ ਅਤੇ ਉਨ੍ਹਾਂ ਦੀ ਵਿਉਂਤ ਬਦਲ ਕੇ ਉਨ੍ਹਾਂ ਨੂੰ ਵਿਚਾਰ ਮੰਨੀ-ਮਲਾਈ (ਖੋਜ ਰੂਪੀ ਮਣੀਆਂ ਦੀ ਮਾਲਾ) ਦੇ ਸਿਰਲੇਖ ਹੇਠਾਂ ਛਪਵਾ-ਇਆ । ਇਸ ਵਿਚ ਅਦਵੈਤਵਾਦ ਦੇ ਸਾਰੇ ਸਵਾਲਾਂ ਦਾ ਬੜੇ ਯਥਾਰਥ ਤੇ ਸਪੱਸ਼ਟਤਾ ਨਾਲ ਜਵਾਬ ਦਿਤਾ ਗਿਆ ਹੈ ।

ਇਕ ਹੋਰ ਸ਼ਰਧਾਲੂ ਲਈ ਜੋ ਸੰਸਕ੍ਰਿਤ ਨਹੀਂ ਸੀ ਜਾਣਦਾ ਮਹਾਂਰਿਸ਼ੀ ਨੇ "ਵਿਵੇਕ ਚੂੜਾਮਨੀ" ਦਾ ਨਾ ਕੇਵਲ ਸਾਰਾਂਸ਼ ਹੀ ਲਿਖਿਆ ਸਗੋਂ ਇਸਦਾ ਮੁੱਖਬੰਧ ਅਜਿਹਾ ਲਿਖਿਆ ਜਿਸ ਤੋਂ ਮਹਾਂਰਿਸ਼ੀ ਦੇ ਉਪਦੇਸ਼ਾਂ ਦਾ ਨਿਯਮਬੱਧ ਰੂਪ ਮਿਲਦਾ ਹੈ । "ਸ਼ੰਕਰਾਚਾਰੀਆ" ਦੀਆਂ ਹੋਰ ਰਚਨਾਵਾਂ ਦਾ ਤਮਿਲ ਰੂਪ ਵੀ ਮਹਾਂਰਿਸ਼ੀ ਨੇ ਤਿਆਰ ਕੀਤਾ ਜਿਵੇਂ "ਦਰਿਕ ਦ੍ਰਿਸ਼ਯ ਵਿਵੇਕ" ਵਾਰਤਕ ਵਿਚ ਦਕਸ਼ਨਾਮੂਰਤੀ ਸਤੋਤਰਾਂ ਅਤੇ ਹਸਤਾਮਾਲਕਾ ਕਵਿਤਾ ਵਿਚ ਸ਼ੰਕਰਾਚਰੀਆ ਦੀਆਂ 68 ਕਵਿਤਾਵਾਂ ਦਾ ਤਮਿਲ ਵਿਚ ਸੰਕਲਨ "ਆਤਮਬੋਧ" 1948 ਵਿਚ ਪੂਰਾ ਕੀਤਾ ਗਿਆ । ਤਮਿਲ ਭਾਸ਼ਾ ਵਿਚ ਇਸ ਦਾ ਲੰਬਾ-ਚੌੜਾ ਭਾਵ ਅਨੁਵਾਦ ਵੇਖ ਕੇ ਮਹਾਂਰਿਸ਼ੀ ਨੇ ਇਸ ਬਾਰੇ ਇਕ ਸੰਖੇਪ ਵਿਆਖਿਆਣ ਲਿਖਿਆ ਉਹ ਜੋ ਅੱਜ ਤਮਿਲ ਭਾਸ਼ਾ ਵਿਚ ਬੋਲ ਰਿਹਾ ਹੈ ਹੋਰ ਕੋਈ ਨਹੀਂ ਆਪ ਹੀ ਨਿਜ-ਆਤਮਾ ਹੈ ਜੋ ਪਹਿਲਾਂ ਸ਼ੰਕਰ ਬਣ ਕੇ ਇਹ ਉਪਦੇਸ਼ ਦੇਂਦਾ ਸੀ । ਇਸ ਕਵਿਤਾ ਵਿਚ ਇਹ ਦੱਸਿਆ ਗਿਆ ਹੈ ਕਿ ਇਨਸਾਨ ਲਈ ਜਿਸ ਨੂੰ ਅੱਗ ਦੀ ਲੋੜ ਤਾਂ ਪੈਂਦੀ ਹੈ ਕਿ ਉਸ ਨੇ ਖਾਣਾ ਪਕਾਉਣਾ ਹੁੰਦਾ ਹੈ ਇਸੇ ਤਰ੍ਹਾਂ ਗਿਆਨ ਦੀ ਅੱਗ ਦੀ ਲੋੜ ਆਤਮ ਭੁੱਖ ਨੂੰ ਮਿਟਾਉਣ ਲਈ ਜ਼ਰੂਰੀ ਹੈ ਅਤੇ ਬਾਕੀ ਸਾਰੀ ਸਾਧਨਾ ਵਿਸਮਾਦੀ ਸਚੇਤਨਾ ਭਰਿਆ ਜੀਵਨ ਬਿਤਾਉਣ ਲਈ ਪ੍ਰੇਰਦੀ ਹੈ ।

'ਅਗਮਸ' ਵਿਚੋਂ ਉਲਥਾ ਕਰਦਿਆਂ ਮਹਾਂਰਿਸ਼ੀ ਨੂੰ ਰਚਨਾ ਦਾ ਉਹ ਅੰਸ਼ ਮਿਲਿਆ ਜਿਥੋਂ ਸ਼ਿਵ-ਪਾਰਵਤੀ ਤੇ ਆਪਣੇ ਪੁੱਤਰ ਗੁਹਾ ਜਨ-ਮਾਰਗ ਦਾ ਉਪਦੇਸ਼ ਦਿੰਦੇ ਹਨ ਇਥੇ ਸ਼ਿਸ਼ ਪਹਿਲਾਂ ਹੀ ਪੂਰੇ ਨਿਪੁੰਨ ਤੇ ਸੰਬੰਧੀ ਹਨ । ਇਸ ਲਈ ਇਥੇ ਸੰਜਮ ਦਾ ਸਵਾਲ ਹੀ ਨਹੀਂ ਉਠਦਾ ਅਤੇ ਨਾ ਹੀ ਕਿਸੇ ਖ਼ਾਸ ਭਗਤੀ ਦੇ ਤਰੀਕੇ ਨੂੰ ਅਪਣਾਇਆ ਗਿਆ ਹੈ ।

ਦੇਵਤਿਆਂ ਦਾ, ਵੇਦਾਂ ਦਾ, ਗ੍ਰੰਥਾਂ ਦਾ, ਕੁਰਬਾਨੀਆਂ ਦਾ, ਦਾਨੀਆਂ ਦਾ ਇਥੇ ਕੋਈ ਥਾਂ ਨਹੀਂ ਨਾ ਹੀ ਇਥੇ ਕਰਾਮਾਤਾਂ ਦੀ ਥਾਂ ਹੈ ਤੇ ਨਾ ਹੀ ਤਵੀਤਾਂ ਲਈ ਕੋਈ ਜਗਾ ਹੈ । ਸਰਵ-ਉੱਚ ਆਜ਼ਾਦੀ ਉਸ ਦੀ ਸਚੇਤਨਾ ਦੀ ਪਹਿਚਾਨ ਵਿਚ ਹੀ ਛੁਪੀ ਹੋਈ ਹੈ ।

'ਗੀਤਾ ਸਾਰ' ਜੋ 42 ਸ਼ਲੋਕਾਂ ਦੀ ਹੈ, ਮਹਾਂਰਿਸ਼ੀ ਨੇ ਬੜੇ ਹੁਨਰ-ਮਈ ਢੰਗ ਨਾਲ ਇਸ ਦਾ ਨਿਚੋੜ ਕੱਢ ਕੇ ਆਧੁਨਿਕ ਯੁਗ ਦੇ ਬੰਦੇ ਲਈ ਗਿਆਨ ਦਾ ਭੰਡਾਰ ਪੇਸ਼ ਕੀਤਾ ਹੈ। ਭਾਵੇਂ ਵਿਦਵਾਨ, ਕਵਿਤਾ ਦੇ ਰਸੀਲੇ ਤੇ ਇਤਿਹਾਸਕਾਰਾਂ ਨੂੰ ਸਾਰੀ ਗੀਤਾ ਪੜ੍ਹਨੀ ਚਾਹੀਦੀ ਹੈ ਪਰ ਆਮ ਇਨਸਾਨਾਂ ਲਈ ਸਿਰ ਸੰਸਾਰ ਸਾਗਰ ਵਿਚੋਂ ਤਰ ਕੇ ਪਾਰ ਜਾਣ ਲਈ ਇਕ ਗਾਈਡ ਦਾ ਕੰਮ ਦੇਂਦੀ ਹੈ। 'ਸਾਧਕ' ਉਹ ਹਨ ਜੋ ਆਪਣੇ ਆਪ ਨੂੰ ਸੁਧਾਰਦੇ ਹਨ। ਉਨ੍ਹਾਂ ਲਈ ਗੀਤਾ ਦਾ ਉਹ ਅਧਿਆਏ ਹੀ ਯੋਗ ਹੈ ਜਿਸ ਦਾ ਉਹ ਸਾਧਾਰਨ ਜੀਵਨ ਵਿਚ ਪ੍ਰਯੋਗ ਕਰ ਸਕਣ ਬਾਕੀ ਸਾਰੇ 18 ਅਧਿਆਏ ਨੂੰ ਰਟਣ ਨਾਲ ਕੀ ਲੱਭੇਗਾ। ਮਹਾਂਰਿਸ਼ੀ ਇਸ ਗੱਲ ਨਾਲ ਸਹਿਮਤ ਹਨ ਕਿ ਭਗਵਾਨ ਕ੍ਰਿਸ਼ਨ ਦੇ ਉਪਦੇਸ਼ ਨਿਜੀ ਕਰਤੱਵ ਲਈ ਪ੍ਰੇਰਦੇ ਹਨ। ਮਹਾਂਰਿਸ਼ੀ ਰਮਨ ਨੇ ਵੀ ਮਹਾਤਮਾ ਗਾਂਧੀ ਵਾਂਗ ਜਿਨ੍ਹਾਂ ਨੇ 42 ਸ਼ਲੋਕਾਂ ਵਿਚ ਗੀਤ ਪਰਵੇਸ਼ਕਾਂ 1932 ਵਿਚ ਜੇਰਵਾਦਾ ਜੇਲ੍ਹ ਵਿਚ ਆਪਣੇ ਪੁੱਤਰ ਰਾਮਦਾਸ ਲਈ ਲਿਖੀ 'ਗੀਤਾ ਸਾਰ' ਲਿਖੀ। ਇਸ ਦੇ ਵੀ 42 ਸਲੋਕ ਹਨ ਅਤੇ ਇਨ੍ਹਾਂ ਦੋਹਾਂ ਵਿਚ 9 ਸਲੋਕ ਸਾਂਝੇ ਹਨ ਇਹ ਹਨ—VI-29, IX-22, X-10, 11, XI-54, XII-15, XIII-27, XVIII-61, 62 ਅਤੇ ਉਹ ਸਾਰੇ ਹੀ ਪ੍ਰਮਾਣੀਕ ਹਨ। ਗਾਂਧੀ ਜੀ ਨੇ ਆਖਰੀ ਦਸ ਸਲੋਕ 11 ਅਧਿਆਏ ਵਿਚੋਂ ਲਏ ਹਨ। ਜਿਥੇ ਉਹ ਅਰਜਨ ਨੂੰ ਬੇ-ਮਿਸਾਲ ਕਵਿਤਾ ਵਿਚ ਉਪਦੇਸ਼ ਦੇਂਦੇ ਹਨ ਅਤੇ ਭਗਤੀ ਤੇ ਸ਼ਰਧਾ ਨੂੰ ਜਗਾਉਂਦੇ ਹਨ। ਨਾਰਾਇਨ ਦੇ ਭਿੰਨ ਭਿੰਨ ਰੂਪਾਂ ਦੀ ਉਪਾਸਨਾ ਲਈ ਪ੍ਰੇਰਦੇ ਹਨ। ਪਰ ਮਹਾਂਰਿਸ਼ੀ ਨੇ ਆਪਣੇ 'ਗੀਤਾ ਸਾਰ' ਵਿਚ ਜ਼ੋਰ ਦਿਤਾ ਹੈ 'ਜਨਨਾ' ਤੇ 'ਭਗਤੀ ਤੇ 'ਸਰਬ-ਉੱਚ ਚੇਤਨਤਾ' ਤੋਂ ਮਨੁੱਖੀ ਸੇਵਾ ਦੀ ਭਾਵਨਾ ਉਤਪਨ ਹੁੰਦੀ ਹੈ। ਸ੍ਰੀ ਕ੍ਰਿਸ਼ਨ ਹੀ ਇਹ 'ਸਚੇਤਨਾ' ਹਨ ਜੋ ਸਰਵ-ਵਿਆਪੀ ਹੈ, ਪਰਮ-ਸੰਪੂਰਨ ਹੈ, ਵਿਸ਼ੇ ਅਨੁਕੂਲ ਹੈ। ਲਾਰਡ ਕ੍ਰਿਸ਼ਨ ਹੀ ਸਭ ਕੁਝ ਹਨ ਸਭ ਥਾਈਂ ਹਨ ਅਰਜਨ ਤੇ ਇਹ ਸੰਸਾਰ ਇਨ੍ਹਾਂ ਦੀ ਕੋਈ ਸੁਤੰਤਰ ਹੋਂਦ ਨਹੀਂ।

ਪਰ 'ਗੀਤਾ ਸਾਰ' ਤੇ 'ਗੀਤਾ ਪਰਵੇਸ਼ਕ' ਜੋ ਜਨਨਾ ਭਗਤੀ ਤੇ ਕਰਮ ਤੇ ਜ਼ੋਰ ਦਿੰਦੀਆਂ ਹਨ ਪਰ ਨਾਲ ਹੀ ਉਹ ਗੀਤਾ ਦੀ ਪਰਸੰਸਕ ਵਿਸ਼ੇਸ਼ਤਾ ਵੀ ਦਰਸਾਂਦੀਆਂ ਹਨ। ਦੋਵੇਂ ਇਸ ਗੱਲ ਨਾਲ ਸਹਿਮਤ ਹਨ ਕਿ ਗੀਤਾ ਵਿਚ ਜੋ ਅਚਨਚੇਤ ਵਾਧਾ ਹੋਇਆ ਹੈ ਉਸਨੂੰ ਘੱਟ ਕਰਨਾ ਚਾਹੀਦਾ ਹੈ। ਦੋਵੇਂ ਹੀ ਮਨੁੱਖ ਨੂੰ ਚੰਗੀ, ਸਵੱਛ ਜ਼ਿੰਦਗੀ ਲਈ ਪਰੇਰਦੀਆਂ ਹਨ। ਦੋਵੇਂ ਹੀ ਗੀਤਾ ਨੂੰ ਸੁਹਜਾਤਮਕ ਸਵਾਦ ਦਾ ਸਾਧਨ ਨਹੀਂ ਸਮਝਦੀਆਂ ਸਗੋਂ ਇਸ ਨੂੰ ਵਿਹਾਰਕ-ਪਾਠਕ੍ਰਮ ਸਮਝਦੀਆਂ ਹਨ। ਆਤਮਕ-ਜਤਨ, ਠੋਸ, ਸਾਧਨਾਂ ਭਰਪੂਰ ਜੋ ਨਿਸ਼ਕਾਮ ਕਰਮ ਲਈ ਪਰੇਰੇ, ਆਪਣੇ ਆਪ ਨੂੰ ਭੁੱਲ ਜਾਣ ਵਾਲੀ ਅਤੇ ਇੰਦਰੀਆਂ ਦੀ ਪਹੁੰਚ ਤੋਂ ਪਾਰ ਦੀ ਦਸ਼ਾ ਬਾਰੇ ਦੱਸਦੀਆਂ ਹਨ।

'ਗੀਤਾ ਸਾਰ' ਆਪਣੇ ਆਪ ਵਿਚ ਅਤਿ ਸੂਖਮ, ਸੰਚਿਤ ਤਮਿਲ ਭਾਸ਼ਾ ਵਿਚ

ਸੁੰਦਰ ਕਵਿਤਾ ਹੈ। ਇਸਦਾ ਜ਼ੋਰਦਾਰ ਸਿਮਰਨ ਕਰਨ ਨਾਲ ਤੁਹਾਨੂੰ ਸੀਤਾ ਮਾਂ ਦਾ ਦਿਲ ਧੜਕਦਾ ਸੁਣਾਈ ਦਏਗਾ। ਇਸ ਵਿਚ ਆਜ਼ਾਦੀ ਦੀਆਂ ਖ਼ੁਸ਼ੀਆਂ ਤੇ ਸਮਾਜਕ ਜ਼ਿਮੇਦਾਰੀਆਂ ਦਾ ਅਦਲ ਬਦਲ ਹੈ। ਅੰਤਹਿਕਰਨ ਨੂੰ ਰੱਬ ਤੋਂ ਪੁਟ ਕੇ ਬੰਦੇ ਨਾਲ ਲਾ ਜੋੜਿਆ ਹੈ. ਬੜੇ ਸੰਖੇਪ ਢੰਗ ਨਾਲ ਪਰ ਸਭ ਨੂੰ ਦਿਖਾ ਕੇ। ਇਹ ਸਭ ਕੁਝ ਮੰਗਲਾਚਰਨ ਨਾਲ ਸ਼ੁਰੂ ਹੁੰਦਾ ਹੈ।

ਉਹ ਜੋ ਰਬੀ-ਮਿਹਰ ਦਾ ਮੁਜੱਸਮਾ ਹੈ,
ਸਾਡੀ ਰੱਖਿਆ ਕਰੇ
ਚੰਗੇ ਸ਼ਬਦ ਕਹਿ ਕੇ,
ਸਾਡਾ ਗ਼ਮ ਦੂਰ ਕਰੇ।

ਇਹ ਤੁਹਾਡੀ ਚੇਤਨਤਾ ਹੀ ਭਗਵਾਨ ਕ੍ਰਿਸ਼ਨ ਹੈ ਜਿਸ ਵਿਚ ਸਾਰੇ ਸਮਾਏ ਹੋਏ ਹਨ ਅਤੇ ਜੋ ਮਨੁੱਖੀ ਸੂਝ ਤੋਂ ਪਰੇ ਦੀਆਂ ਗੱਲਾਂ ਦੀ ਛਾਣਬੀਣ ਕਰਕੇ ਉਨ੍ਹਾਂ ਨੂੰ ਅਨੁਭਵ ਕਰਾਂਦਾ ਹੈ। ਉਹ ਹੀ ਭਗਵਾਨ ਦੀ ਮਿਹਰ ਹੈ, ਪਿਆਰ ਦਾ ਸੋਮਾ ਹੈ ਜੋ ਦੁੱਖ ਦੂਰ ਕਰਦਾ ਹੈ ਜਿਵੇਂ ਪ੍ਰਕਾਸ਼ ਹਨੇਰੇ ਨੂੰ ਦੂਰ ਕਰਦਾ ਹੈ ਅਤੇ ਅਸੀਂ ਆਪਣੇ ਆਪ ਨੂੰ ਮੁਕੰਮਲ ਸਮਝਦੇ ਹਾਂ ਅਤੇ ਸਾਨੂੰ ਵਾਸਤਵਿਕਤਾ ਦੇ ਨਾਲ ਜੋੜਦਾ ਹੈ।

'ਗੀਤਾ ਸਾਰ' ਵਿਚ ਦੋ 'ਮੈਂ' ਆਪਣੇ ਆਪ ਨਾਲ ਟਕਰਾਂਦੀਆਂ ਹਨ ਇਕ ਉਹ 'ਮੈਂ' ਜੋ ਸਾਡੇ ਅੰਦਰ ਹੈ ਤੇ ਜਿਸ ਤੋਂ ਅਸੀਂ ਜਾਣੂ ਹਾਂ ਅਤੇ ਉਹ 'ਮੈਂ' ਜੋ ਮਾਇਆ ਵਿਚ ਪਸਰੀ ਹੋਈ ਹੈ। ਇਥੇ ਕਹਾਣੀ ਦੀ ਹੋਂਦ ਤੇ ਉਸ ਦਾ ਮੰਤਵ ਉਹ ਹੀ ਹਨ ਜੋ ਰਾਸ ਲੀਲਾ ਦਾ ਹੁੰਦਾ ਹੈ। ਗੋਪੀਆਂ ਜੋ ਰਾਸ ਪਾਉਂਦੀਆਂ ਹਨ ਉਸਨੂੰ ਮਿਲਣ ਦਾ ਵਿਸਮਾਦ ਮਾਣਦੀਆਂ ਹਨ ਅਤੇ ਆਪਣੇ ਆਪ ਨੂੰ ਉਸ ਪ੍ਰਭੂ ਵਿਚ ਲੀਨ ਕਰ ਦੇਂਦੀਆਂ ਹਨ ਅਸੀਂ ਜਿਨ੍ਹਾਂ ਨੂੰ ਅਰਜਨ ਵਾਂਗ ਆਦਤ ਨੁਕਤਾਚੀਨੀ ਦੀ ਪਈ ਹੋਈ ਹੈ ਲਾਇਕ ਵਿਦਿਆਰਥੀ ਨਹੀਂ ਸਾਨੂੰ ਵੀ ਰਾਮ ਵਾਂਗ ਜਾਂ ਭਗਵਾਨ ਕ੍ਰਿਸ਼ਨ ਵਾਂਗ ਕੁਝ ਕਰਨਾ ਪਵੇਗਾ। 'ਗੀਤਾ ਸਾਰ' ਵਿਚ ਭਗਵਾਨ ਕ੍ਰਿਸ਼ਨ ਦੇ ਇਸ ਸਿਧਾਂਤ ਤੇ ਜ਼ੋਰ ਪਾਇਆ ਗਿਆ ਹੈ ਜਿਵੇਂ ਕਿ ਇਹ ਹੀ ਗੱਲ ਸਾਨੂੰ ਸ਼ਿਵ ਬਾਰੇ 'ਉਪਦੇਸ਼' ਸਾਰ' ਵਿਚ ਮਿਲਦੀ ਹੈ।

ਅਸਲੀ ਜੀਵਨ ਉਹ ਹੈ ਜਿਸ ਵਿਚ ਅਸੀਂ ਲਗਾਤਾਰ ਸਿਖਦੇ ਰਹਿੰਦੇ ਹਾਂ ਕਿ ਕਿਵੇਂ ਆਪਣੇ ਆਪ ਨੂੰ ਉਸ ਦੀ ਸਚੇਤਨਾ ਵਿਚ ਸਮੋਨਾ ਹੈ। ਉਸ ਦੇ ਵਿਸਮਾਦ ਵਿਚ ਆ ਕੇ ਹੀ ਸਾਨੂੰ ਅੰਤਹਿਕਰਨ ਸਰੀਰ ਤੇ ਬਾਹਰਲੀ ਦੁਨੀਆਂ ਦਾ ਪਤਾ ਲੱਗਦਾ ਹੈ। ਅੰਤਹਿਕਰਨ ਨੂੰ ਆਪਣੇ ਆਪ ਨੂੰ ਇਕ ਅਜਿਹੀ ਸ਼ਕਤੀ ਅੱਗੇ ਸਮਰਪਨ ਕਰਨਾ ਪੈਂਦਾ ਹੈ ਜੋ ਇਸ ਨੂੰ ਜਾਣਦੀ ਹੈ ਪਰ ਆਪਣਾ ਆਪ ਨਹੀਂ ਦਸਦੀ। ਇਹ ਹੀ ਸਚੇਤਨਾ ਹੈ ਜੋ ਸਾਰਿਆਂ ਵਿਚ ਵਿਸਮਾਦ ਬਣ ਕੇ ਸਮੋਈ ਹੋਈ ਹੈ। ਇਹ ਹੀ ਸਾਰੀ ਅਧਿਆਤਮਕਤਾ ਦਾ ਸਾਰ ਹੈ, ਤੱਤ ਹੈ।

ਮੈਂ ਹੀ ਆਤਮਾ ਹਾਂ, ਜੋ ਹਰ
ਕਿਸੇ ਦੇ ਸਰੀਰ ਵਿਚ ਟਿਕੀ ਹੋਈ ਹੈ
ਮੈਂ ਹੀ ਸ਼ੁਰੂ ਅਖ਼ੀਰ ਤੇ ਮਧ ਹਾਂ
ਸਭ ਚੀਜ਼ਾਂ ਦਾ ਜੋ ਨਾਸ਼ਵਾਨ ਹੁੰਦੀਆਂ ਹਨ ।

ਇਹ ਹੀ 'ਮੈ ਹਾਂ' ਦੀ ਜਾਣਕਾਰੀ ਸਾਨੂੰ ਸਰਵਉਤਮ ਭਗਵਾਨ ਵਲ ਮੋੜ ਲਿਜਾਂਦੀ ਹੈ । ਉਸਨੂੰ ਤੁਸੀਂ ਭਾਵੇਂ, ਭਗਵਾਨ ਕ੍ਰਿਸ਼ਨ ਕਹਿ ਲਵੋ, ਬੁਧ ਕਹਿ ਲਵੋ ਜਾਂ ਈਸਾ ਮਸੀਹ ਕਹਿ ਲਵੋ ਜਾਂ ਆਤਮਾ ਕਹਿ ਲਵੋ ।

ਕਵਿਤਾ 5 ਤੋਂ 9 ਵਿਚ ਨਾਸ਼ਵਾਨ ਸਰੀਰ ਤੇ ਅਨਾਸ਼ਵਾਨ ਸਚੇਤਨਾ ਵਿਚ ਅਸਮਾਨਤਾ ਸਮਝਾਈ ਗਈ ਹੈ (11,27, 20, 24, 16) ਪੁੱਛ ਕਰਨ ਵਾਲੇ ਨੂੰ ਆਪਣੇ ਆਪ ਨੂੰ ਅਭੇਦ ਕਰਨਾ ਚਾਹੀਦਾ ਹੈ ਉਸ ਦੀ ਸਚੇਤਨਾ ਨਾਲ ਨਾ ਕਿ ਸਰੀਰ ਨਾਲ ਇਸ ਗੱਲ ਨੂੰ ਸਮਝਣ ਲਈ ਪਹਿਲਾਂ ਇਹ ਸਮਝਣਾ ਜ਼ਰੂਰੀ ਹੈ ਕਿ ਇਹ ਸਰੀਰ ਨਾਸ਼ਵਾਨ ਹੈ । ਸੂਰਜ ਵਲ ਵੇਖੋ ਪਰਛਾਵਾਂ ਤੁਹਾਡੇ ਪਿੱਛੇ ਵੱਲ ਹੋਵੇਗਾ । ਅੰਤਹਿਕਰਨ ਅਤੇ ਸੰਸਾਰ, ਅਨੁਭਵ ਕਰਨ ਵਾਲਾ ਅਤੇ ਉਹ ਜਿਨ੍ਹਾਂ ਦਾ ਅਨੁਭਵ ਕਰਨ ਵਾਲਾ ਅਤੇ ਉਹ ਜਿਨ੍ਹਾਂ ਦਾ ਅਨੁਭਵ ਕੀਤਾ ਜਾਂਦਾ ਹੈ ਨਿਜਤਵ ਨਹੀਂ ਹਨ ਸਗੋਂ ਨਿਜਤਵ ਤਾਂ ਮਨੁੱਖੀ ਸੂਝ ਦੀਆਂ ਹੱਦਾਂ ਟੱਪ ਜਾਂਦੀ ਹੈ ।

ਕਵਿਤਾਵਾਂ 10 ਤੋਂ 13 (XIII.32,XV.96, VII.20 ਅਤੇ XV.5) ਉਸਦੀ ਮਹਾਨਤਾ, ਸ਼ਾਨ ਪਾਸਾਰ, ਨਿਤਤਾ, ਉਸਦੀ ਹਰ ਥਾਂ ਉਪਸਥਿਤੀ ਅਤੇ ਕਾਲਪਨਿਕ ਅਪਹੁੰਚ ਦਾ ਜ਼ਿਕਰ ਕਰਦੀਆਂ ਹਨ । ਇਹ ਪਛਾਣ ਸਚੇਤਨਾ ਹੀ ਨਿਜ-ਉਚਤਮ ਹੈ ਇਹ ਮਨੁੱਖ ਤੇ ਰੱਬ ਨੂੰ ਆਪਸ ਵਿਚ ਜੋੜਦੀ ਹੈ ।

ਇਨ੍ਹਾਂ ਸਲੋਕਾਂ ਨਾਲ ਦਿਮਾਗੀ ਵਿਚਾਰਧਾਰਾ ਮੁਕੰਮਲ ਹੋ ਜਾਂਦੀ ਹੈ । ਸਤਿ ਦਾ ਬੋਧਿਕ ਗਿਆਨ ਹੋ ਜਾਂਦਾ ਹੈ ਜਿਸ ਦੀ ਪਛਾਣ ਕਰਮਾਂ ਨੂੰ ਸੋਧ ਕੇ ਹੁੰਦੀ ਹੈ । ਅਨਿਨ ਭਗਤੀ ਰਾਹੀਂ ਜਿਸ ਵਿਚ ਆਪਣਾ ਆਪ ਭੁਲ ਜਾਏ । ਇਸ ਤਰ੍ਹਾਂ ਨਾਲ ਇਕ ਰਸਤਾ ਦਸ ਕੇ ਅਨੁਭਵ ਵਿਕਰੇਤਾ ਸਾਨੂੰ ਹੁਣ ਸਲੋਕ ਨੰ: 14 (=XVI.23) ਵਲ ਲੈ ਜਾਂਦਾ ਹੈ ਜੋ ਸ਼ਾਸ਼ਤਰ ਬਾਰੇ ਦਸਦਾ ਹੈ । ਜਿਸ ਵਿਚ ਪਿਛਲੀ ਸਾਰੀ ਅਕਲ ਛੁਪੀ ਹੋਈ ਹੈ, ਜੋ ਪਰਮਾਣੀਕ ਵੀ ਹੈ ਤੇ ਵਿਵਾਦਪੂਰਨ ਵੀ । ਵਹਿਮੀ ਮਨ ਵਾਸਤਵਿਕਤਾ ਨੂੰ ਛੱਡ ਕੇ ਅੰਤਰਮੁਖੀ ਹੋ ਜਾਂਦਾ ਹੈ । ਸ਼ਾਇਦ ਇਹ ਹੀ ਇਕੱਲੀ ਕਵਿਤਾ ਹੈ ਜੋ ਸਦਾਚਾਰ ਦਾ ਬੋਧ ਕਰਾਉਂਦੀ ਹੈ । ਜੋ ਸ਼ਾਸ਼ਤਰ ਵਿਦਿਆ ਨੂੰ ਛੱਡ ਕੇ ਅਤੇ ਖ਼ੁਆਹਸ਼ਾਂ ਵਸ ਪੈ ਕੇ ਕੁਰਾਹੇ ਪੈ ਜਾਂਦਾ ਹੈ ਉਸਨੂੰ ਸੰਪੂਰਨਤਾ ਨਹੀਂ ਮਿਲਦੀ । ਨਾ ਹੀ ਖ਼ੁਸ਼ੀ ਅਤੇ ਵਿਸਮਾਦੀ ਅਵਸਥਾ ਵਿਚ ਪੁਜਦਾ ਹੈ ।' 16ਵੇਂ ਅਧਿਆਏ ਵਿਚ ਕੇਵਲ ਇਹ ਹੀ ਕਵਿਤਾ ਹੈ ਜੋ ਈਸ਼ਵਰੀ ਤੇ ਸ਼ੈਤਾਨਮਈ ਲੱਛਣਾਂ ਦਾ ਵਰਨਣ ਕਰਦੀ ਹੈ । ਗਾਂਧੀ ਜੀ ਨੇ ਵੀ ਇਸ ਅਧਿਆਏ ਤੋਂ ਕੁਝ ਨਹੀਂ ਲਿਆ । ਆਧੁਨਿਕ ਯੁਗ ਦਾ ਮਨੁੱਖ ਜੋ

ਦੂਜਿਆਂ ਵਿਚ ਕਮਜ਼ੋਰੀਆਂ ਅਤੇ ਆਪਣੇ ਅੰਦਰ ਰੱਬ ਨੂੰ ਲੱਭਣ ਦਾ ਹਮੇਸ਼ਾ ਯਤਨ ਕਰਦਾ ਹੈ, ਉਸਨੂੰ ਇਹ ਅਧਿਆਤਮਵਾਦ ਰਾਸ ਨਹੀਂ ਆ ਅਕਦਾ। ਮਹਾਂਰਿਸ਼ੀ ਤਾਂ ਸਾਧਕ ਨੂੰ ਚੇਤਾਵਨੀ ਦੇਂਦੇ ਹਨ ਕਿ ਜੇ ਕਰ ਉਹ ਕਾਮ, ਕਰੋਧ ਅਤੇ ਲੋਭ ਵਿਚ ਫਸ ਗਿਆ ਤਾਂ ਉਸ ਦੀ ਆਤਮਕ ਉਨਤੀ ਅਸੰਭਵ ਹੈ। ਕਾਮਵਾਸਨਾ, ਲਾਲਚ ਅਤੇ ਕ੍ਰੋਧ ਤੋਂ ਬਚੋ ਇਹ ਤਿੰਨੇ ਨਰਕ ਦੇ ਤਿੰਨ ਦਰਵਾਜ਼ੇ ਹਨ। ਸ਼ਾਸ਼ਤਰ ਤੋਂ ਭਾਵ ਹੈ ਅਨੁ-ਸ਼ਾਸਨ ਨਾਲ, ਬੰਦਿਸ਼ ਨਾਲ, ਸਵਾਰਥਹੀਨ ਹੋ ਕੇ ਕਰਮ ਕਰਨਾ ਹੀ ਗੀਤਾ ਅਨੁਸਾਰ ਅਸਲੀ ਯੋਗ ਹੈ। ਜਦ ਤੱਕ ਤੁਸੀਂ ਵਿਸਮਾਦ ਦੀ ਉਸ ਅਵੱਸਥਾ ਵਿਚ ਨਹੀਂ ਪੁਜ ਜਾਂਦੇ ਜਿਥੇ ਤੁਹਾਡੇ ਕੋਲੋਂ ਸੁਤੇ ਸਿਧ ਹੀ ਚੰਗੇ ਕੰਮ ਹੋਣ, ਅਤਿ-ਸੂਖਮ ਖੁਆਹਸ਼ਾਂ (ਮਸ਼ਹੂਰੀ ਦੀ ਇੱਛਾ ਸ਼ਕਤੀਸ਼ਾਲੀ ਹੋਣ ਦੀ ਇੱਛਾ) ਤੁਹਾਡੇ ਤੇ ਧਾਵਾ ਬੋਲਣਗੀਆਂ, ਅਸਲੀ ਸਾਧਕ ਨਿਮਰਤਾ ਦਾ ਪੁੰਜ ਹੁੰਦਾ ਹੈ। ਉਸ ਲਈ ਹਉਮੈ ਰਹਿਤ ਹੋਂਦ ਹੀ ਮਾਰਗ ਤੇ ਮੰਜ਼ਲ ਹੈ।

ਕਵਿਤਾ ਨੰਬਰ 15 ਅਤੇ 16 (=XIII.27 ਅਤੇ XI.54) ਦੱਸਦੀਆ ਹਨ ਕਿ ਖੁਆਹਸ਼ਾਂ, ਘੁਮੰਡ ਤੇ ਸ਼ਕਤੀਵਾਨ ਹੋਣ ਦੇ 'ਅਸੁਰਾਂ' ਤੋਂ ਕਿਸ ਤਰ੍ਹਾਂ ਬਚਿਆ ਜਾ ਸਕਦਾ ਹੈ। ਸਾਰੇ ਮਨੁੱਖਾਂ ਵਿਚ ਉਹ ਸਚੇਤਨਾ ਵੇਖੋ ਅਤੇ ਉਨ੍ਹਾਂ ਨੂੰ ਆਪਣਾ ਸਮਝ ਉਨ੍ਹਾਂ ਦੀ ਸੇਵਾ ਲਈ ਤਿਆਰ ਰਹੋ।

ਕਵਿਤਾ ਨੰਬਰ 17 ਅਤੇ 18 (=XVII.3 ਅਤੇ IV.39) ਜਦੋਂ ਅਸੁਰਾਂ ਦਾ ਗਿਆਨ ਹੋ ਗਿਆ ਤਾਂ ਤੁਹਾਨੂੰ ਦੂਜਿਆਂ ਨਾਲ ਮੁਕੰਮਲ ਹਮਦਰਦੀ ਹੋ ਜਾਏਗੀ। ਤੁਸੀਂ ਉਨ੍ਹਾਂ ਨੂੰ ਪਿਆਰ ਕਰੋਗੇ ਉਨ੍ਹਾਂ ਦੀ ਸੇਵਾ ਕਰੋਗੇ। ਸਚੇਤਨਾ, ਪਛਾਣ, ਵਖਰੇਵਾਂ ਨਹੀਂ, ਪਿਆਰ ਦਾ ਗਿਆਨ ਹੀ ਸੱਚਾ ਹੈ, ਪੱਕਾ ਹੈ, ਨਿਘਾ ਹੈ, ਤੇ ਆਪਸੀ ਸੁਮੇਲ ਵਧਾਂਦਾ ਹੈ। ਯੋਗੀ ਸਾਰਿਆਂ ਵਿਚ ਰੱਬ ਨੂੰ ਵੇਖਦਾ ਹੈ। ਹਰ ਕਿਸੇ ਵਿਚ ਰੱਬ ਵੇਖਣਾ ਤੇ ਉਸ ਦੀ ਸੇਵਾ ਕਰਨੀ ਇਸ ਲਈ 'ਸ਼ਰਧਾ' ਦੀ ਲੋੜ ਹੈ। ਇਹ ਵਿਸ਼ਵਾਸ ਤੁਹਾਨੂੰ ਇਸ ਗੱਲ ਦੀ ਸਾਧਨਾ ਲਈ ਪ੍ਰੇਰੇਗਾ। ਇਹ ਨਿਸ਼ਚਾ ਕਿ ਰੱਬ ਸਭ ਵਿਚ ਨਿਵਾਸ ਕਰਦਾ ਹੈ ਅਤੇ ਇਸ ਨੂੰ ਪਿਆਰ ਨਾਲ ਤੇ ਸੇਵਾ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ 'ਨਿਜਤਵ' ਦੀ ਪਛਾਣ ਵਿਚ ਸਹਾਈ ਹੁੰਦਾ ਹੈ।

19-20 ਕਵਿਤਾਵਾਂ (=X.10, 11, V.16) ਉਸਦੀ ਤੇਜਮਈ ਬਖਸ਼ਿਸ਼ ਦਾ ਜ਼ਿਕਰ ਕਰਦੀਆਂ ਹਨ। ਉਨ੍ਹਾਂ ਉਪਾਸ਼ਕਾਂ ਵਿਚ ਆਪ ਮੁਹਾਰੇ ਆ ਜਾਂਦੀ ਹੈ ਜੋ ਉਸ ਦੀ ਪਛਾਣ ਲਈ, ਪੂਜਾ ਲਈ ਤੇ ਸੇਵਾ ਲਈ ਉਪਰਾਲਾ ਕਰਦੇ ਹਨ। ਜਿਨ੍ਹੀ ਵਧ ਦੂਜਿਆਂ ਦੀ ਸੇਵਾ ਕਰੋਗੇ ਓਨੀ ਵਧ ਬਖਸ਼ਿਸ਼ ਮਿਹਰ ਤੁਹਾਡੇ ਤੇ ਹੋਵੇਗੀ। ਇਸ ਮਿਹਰ ਦੀ ਰੋਸ਼ਨੀ ਵਿਚ ਉਸ ਨੂੰ ਸਰੀਰ ਅੰਤਹਿਕਰਨ ਅਤੇ ਗਿਆਨ ਦੀ ਪਛਾਣ ਹੁੰਦੀ ਹੈ ਅਤੇ ਅੰਤਹਿਕਰਨ ਦੀਆਂ ਦੁਸ਼ਮਣ—ਖੁਆਹਸ਼ਾਂ ਤੇ ਕਾਬੂ ਪਾਇਆ ਜਾ ਸਕੇਗਾ। ਸਤਸੰਗ ਵਿਚੋਂ ਸਾਧਕ ਨੂੰ ਕੀ ਪ੍ਰਾਪਤ ਹੁੰਦਾ ਹੈ ਦਾ ਵਰਨਣ ਕਵਿਤਾ ਨੰਬਰ 24 ਤੋਂ 26 (=IV.37, 19 V.26) ਵਿਚ ਕੀਤਾ ਹੈ। ਕਰਮ

ਰਹੋ ਅਕਰਮ ਹੋ ਕੇ ਭਾਵ ਬਿਨਾਂ ਇੱਛਾਵਾਂ ਦੇ ਅਤੇ ਫਿਰ ਤੁਹਾਡੇ ਚਿਹਰੇ ਤੇ ਸ਼ਾਂਤੀ ਦਾ ਪ੍ਰਭਾਵ ਦਿਖਾਈ ਦਏਗਾ। ਕਰਤਵ ਤੇ ਸਥਿਰਤਾ ਨਾਲ ਮਨ ਕਾਬੂ ਵਿਚ ਆਏਗਾ ਅਤੇ ਸ਼ਾਂਤੀ ਮਿਲੇਗਾ। (ਕਵਿਤਾ 27 ਅਤੇ 28=VI.25, 26)

ਉਹ ਅਭਿਲਾਸ਼ੀ ਜੋ ਮੁਕਤੀ ਦੀ ਤਲਾਸ਼ ਵਿਚ ਹੈ ਅਤੇ ਉਸ ਦੀ ਮਨੋਸਥਿਤੀ ਸਵੱਛ ਹੈ ਉਸਨੂੰ ਸੰਪੂਰਨਤਾ ਅਤੇ ਨਿਤਤਾ ਪ੍ਰਾਪਤ ਹੁੰਦੀ ਹੈ। ਇਹ ਅਵਸਥਾ ਉਸ ਤੇ ਹਰ ਵੇਲੇ ਰਹਿੰਦੀ ਹੈ ਭਾਵੇਂ ਇਛਾਵਾਂ ਡਰ ਅਤੇ ਗੁੱਸੇ ਵਿਚ ਕਦੇ ਕਦੇ ਇਹ ਲੱਛਣ ਦਬ ਗਏ ਦਿਸਦੇ ਹਨ (ਕਵਿਤਾ 29=V, 28)। ਅਭਿਆਸ ਨਾਲ ਅਜਿਹਾ ਸਾਧਕ ਆਪਣੇ 'ਨਿਜਤਵ' ਵਿਚ ਦੂਜਿਆਂ ਨੂੰ ਦੇਖਦਾ ਹੈ ਅਤੇ ਦੂਜੇ ਉਸ ਨੂੰ ਵੇਖਦੇ ਹਨ ਤੇ ਫਿਰ ਉਸ ਨੂੰ ਗਿਆਨ ਹੁੰਦਾ ਹੈ ਕਿ ਸਾਡੇ 'ਨਿਜਤਵ' ਉਸੇ ਦਾ ਹੀ ਰੂਪ ਹਨ ਅਤੇ ਦੂਜਿਆਂ ਦੇ ਦੁੱਖ ਦਰਦ, ਹਾਸਾ ਖ਼ੁਸ਼ੀ ਉਸਦੇ ਆਪਣੇ ਹਨ (ਕਵਿਤਾ 30=VI.29) ਜਦੋਂ ਤੁਸੀਂ ਉਸ ਦੀ ਸਚੇਤਨਾ ਵਿਚ ਰਹਿਣ ਲੱਗ ਪਵੋਗੇ ਤੁਹਾਡੇ ਵਿਚ ਸਵੈ-ਵਿਸ਼ਵਾਸ਼, ਦਇਆ, ਅਤੇ ਦੂਜੇ ਨੂੰ ਆਸਰਾ ਦੇਣ ਦੀ ਸ਼ਕਤੀ ਆ ਜਾਵੇਗੀ। (ਕਵਿਤਾ 31=IX.22) ਰੱਬ ਵਿਚ ਤੇ ਮਨੁੱਖ ਵਿਚ ਇਕ ਸਾਂਝ ਬਣ ਜਾਂਦੀ ਹੈ ਅਤੇ ਮਨੁੱਖ ਨੂੰ ਆਪਣੇ ਅੰਦਰ ਤੇ ਆਲੇ ਦੁਆਲੇ ਉਹ ਹੀ ਸ਼ਕਤੀਮਾਨ ਦਿਸਣ ਲੱਗ ਪੈਂਦਾ ਹੈ। ਭਗਵਾਨ ਕ੍ਰਿਸ਼ਨ ਸਾਕਾਰ ਰੂਪ ਵਿਚ ਆਪ ਆ ਬਿਰਾਜਦੇ ਹਨ (ਕਵਿਤਾ 32 ਅਤੇ 33=VII 17, 19)

ਕਵਿਤਾ 34 ਅਤੇ 35 (=II, 55, 71) ਵਿਚ ਮਨੁੱਖ ਦੀ ਆਤਮ ਉਨਤੀ ਨੂੰ ਜਾਚਣ ਦਾ ਢੰਗ ਦੱਸਿਆ ਹੈ।

36 ਤੋਂ 40 ਕਵਿਤਾਵਾਂ ਵਿਚ (=XII.15, XIV. 25, III. 17, 18, IV. 22) ਇਸ ਸੰਸਾਰ ਵਿਚ ਰਹਿ ਕੇ ਕਰਮ ਕਰਨ ਲਈ ਕਿਹਾ ਹੈ ਪਰ ਨਾਲ ਹੀ ਸੰਸਾਰ ਨਾਲ ਪਿਆਰ ਨਹੀਂ ਰਖਣਾ।

ਅਖੀਰਲੀਆਂ 2 ਕਵਿਤਾਵਾਂ ਵਿਚ (41 ਅਤੇ 42)=XVII. 61, 62 ਪ੍ਰਭੂ ਦੀ ਸਰਬ-ਵਿਆਪਕਤਾ ਅਤੇ ਆਪਣੇ ਆਪ ਨੂੰ ਉਸ ਦੇ ਸਮਰਪਣ ਕਰਨ ਨਾਲ ਜੋ ਅਨੰਦ ਮਿਲਦਾ ਹੈ, ਉਸਦਾ ਜ਼ਿਕਰ ਹੈ। ਭਗਵਾਨ ਕ੍ਰਿਸ਼ਨ ਦੀ ਮਿਹਰ ਸਦਕਾ ਆਪਣੇ ਕਰਤੱਵ ਵਿਚ ਹੀ ਪ੍ਰਭੂ ਦੀ ਸਚੇਤਨਾ ਸਮਾ ਜਾਂਦੀ ਹੈ। ਸਿਰਜਨਾਤਮਕ ਢੰਗ ਨਾਲ ਜੀਣ ਲਈ ਇਹ ਸਿਧਾਂਤ ਕੁੰਜੀ ਦਾ ਕੰਮ ਕਰਦਾ ਹੈ। 'ਗੀਤਾਸਾਰ' ਇਸ ਤਰ੍ਹਾਂ ਸਿਰਜਨਾਤਮਕ ਜੀਵਨ ਦੀ, ਜਿਸ ਵਿਚ ਸਤਿ ਅਤੇ ਭੌਤਿਕ ਜਗਤ ਇਕ ਹੋ ਜਾਣੇ ਹਨ, ਮੁਖ ਕੁੰਜੀ ਹੈ। ਪ੍ਰਾਚੀਨ ਧਰਮ ਸੰਹਿਤਾ (ਗੀਤਾ) ਦੇ ਪੂਰਣ ਵਿਕਸਤ ਪ੍ਰਕਾਸ਼ਮਾਨ ਹਿਰਦੇ ਨੂੰ ਇਹ ਨਵੀਂ ਧਰਮ ਸੰਹਿਤਾ 'ਰਮਨ ਮਹਾਂਰਿਸ਼ੀ ਦੀਆਂ ਸੰਗ੍ਰਹਿਤ 'ਰਚਨਾਵਾਂ' ਵਿਚ ਵਰਨਣ ਕਰ ਦਿੰਦਾ ਹੈ।

# 12. ਵਾਰਤਾਵਾਂ

ਸ੍ਰੀ ਏ. ਦੇਵਰਾਜ ਮੁਦਲਿਆਰ ਨੇ (ਮਾਰਚ 1945 ਤੋਂ ਜਨਵਰੀ, 1947 ਦੇ ਸਮੇਂ ਵਿਚਕਾਰ) ਇਕ ਪੁਸਤਕ ਲਿਖੀ ਜਿਸ ਦਾ ਸਿਰਲੇਖ ਸੀ "ਦਿਨ ਪ੍ਰਤੀ ਦਿਨ ਭਗਵਾਨ ਨਾਲ।" ਇਕ ਹੋਰ ਪੁਸਤਕ ਸੂਚੀ ਨਗਾਮਾ ਨੇ "ਰਮਨ ਆਸ਼ਰਮ ਤੋਂ ਚਿੱਠੀਆਂ" (ਜੋ ਨਵੰਬਰ 1945 ਤੋਂ ਜਨਵਰੀ 1950 ਵਿਚ ਲਿਖੀਆਂ ਗਈਆਂ) ਲਿਖੀ। ਇਹਨਾਂ ਪੁਸਤਕਾਂ ਵਿਚ ਰਮਨ ਮਹਾਂਰਿਸ਼ੀ ਦੇ ਜੀਵਨ ਸੰਬੰਧੀ ਕਾਫ਼ੀ ਦਿਲਚਸਪ ਵਾਕਫ਼ੀ ਮਿਲਦੀ ਹੈ। ਇਕ ਹੋਰ ਪੁਸਤਕ "ਭਾਸ਼ਨ" ਜੋ ਮੁਨਗਲ ਵੈਨਕਟ ਰਾਮਈਆ (ਰਾਮਾਨੰਦ ਸਰਸਵਤੀ) ਨੇ ਮਹਾਂਰਿਸ਼ੀ ਨਾਲ ਮਈ 1935 ਤੋਂ ਮਾਰਚ 1939 ਤਕ ਹੋਈਆਂ ਗੱਲਾਂਬਾਤਾਂ, ਸਵਾਲ ਜਵਾਬ, ਸਮਾਲੋਚਨਾ ਆਦਿ ਨੂੰ ਸੰਪਾਦਤ ਕਰ ਕੇ ਲਿਖੀ। ਇਹ ਪੁਸਤਕਾਂ ਬੜੀਆਂ ਭਰੋਸੇਯੋਗ ਹਨ ਅਤੇ ਇਹਨਾਂ ਤੋਂ ਮਹਾਂਰਿਸ਼ੀ ਦੇ ਸਿਧਾਂਤਾਂ ਦਾ ਬੜਾ ਸਪੱਸ਼ਟ ਵਰਨਣ ਮਿਲਦਾ ਹੈ ਮਹਾਂਰਿਸ਼ੀ ਦੀਆਂ ਮਾਨਵਤਾ ਭਰੀਆਂ ਰੁਚੀਆਂ ਦਾ ਵੀ ਪਤਾ ਲੱਗਦਾ ਹੈ ਅਧਿਆਤਮਵਾਦ ਦੇ ਮੁੱਢਲੇ ਰਹੱਸਾਂ ਨੂੰ ਬੜੀ ਸਪੱਸ਼ਟਤਾ ਨਾਲ ਦਰਸਾਇਆ ਗਿਆ ਹੈ।

ਜੇ ਇਸ ਸੰਸਾਰ ਨੂੰ ਤੁਸੀਂ ਬ੍ਰਹਮ (ਚੇਤਨਾ) ਤੋਂ ਅਲੱਗ ਸਮਝੋਗੇ ਤਾਂ ਇਹ ਅਸੱਤ ਹੋਵੇਗਾ। ਇਹ ਸੰਸਾਰ ਬ੍ਰਹਮ ਦਾ ਹੀ ਇਕ ਪ੍ਰਕਾਸ਼ ਹੈ "ਜੀਵ" ਅਤੇ "ਈਸ਼ਵਰ" ਇਸ ਦੇ ਹੀ ਅੰਗ ਹਨ। 'ਸੰਚੇਤਨਾ' ਇਸ ਦਾ ਸਾਰ ਹੈ। ਸੋਨੇ ਜਾਂ ਪੱਥਰ ਵਾਂਗ ਸੰਚੇਤਨਾ ਹੀ ਇਸ ਦਾ ਸਾਰਾਂਸ਼ ਹੈ, ਜੀਵ, ਦੇਵਤਾ ਅਤੇ ਸੰਸਾਰ ਇਸ ਦੇ ਵੱਖ ਵੱਖ ਰੂਪ ਹਨ ਜਿਵੇਂ ਸੋਨੇ ਦੇ ਗਹਿਣਿਆਂ ਦੇ ਅਲੱਗ ਰੂਪ ਹੁੰਦੇ ਹਨ ਅਤੇ ਪੱਥਰ ਦੀਆਂ ਮੂਰਤੀਆਂ ਦੀਆਂ ਅਲੱਗ ਅਲੱਗ ਸ਼ਕਲਾਂ। ਮਹਾਂਰਿਸ਼ੀ ਇਸ ਦੁਨੀਆਂ ਵਿਚ ਵਿਚਰਦੇ ਰਹਿੰਦੇ ਹਨ ਅਤੇ ਆਪਣੇ ਆਪ ਨੂੰ ਇਸ ਬ੍ਰਹਿਮੰਡ ਦਾ ਅੰਸ਼ ਸਮਝਦੇ ਹਨ। ਜਦੋਂ ਅਸੀਂ ਇਹ ਕਹਿੰਦੇ ਹਾਂ ਕਿ ਇਹ ਦੁਨੀਆਂ ਨਾਸ਼ਵਾਨ ਹੈ ਤਾਂ ਇਹ ਦੱਸਣ ਲਈ ਕਹਿੰਦੇ ਹਾਂ ਕਿ ਕਿਤੇ ਅਸੀਂ ਇਸ ਨੂੰ ਸਦੀਵੀਂ ਨਾ ਸਮਝ ਬੈਠੀਏ। ਠੀਕ ਗੱਲ

ਇਹ ਹੋਵੇਗੀ ਸੰਸਾਰ ਨੂੰ ਛਿੰਨ ਭੰਗਰ ਨਾ ਸਮਝੀ ਅਤੇ ਸਚੇਤਨਾ ਨੂੰ ਸਦੀਵੀ। ਜਦੋਂ "ਸਚੇਤਨਾ ਨੂੰ ਹੀ ਸਭ ਕੁਝ ਮੰਨ ਕੇ ਇਸ ਦੀ ਵਿਸ਼ੇਸ਼ਤਾ ਸਾਡੇ ਤੇ ਦਰਸਾਈ ਜਾਂਦੀ ਹੈ ਤਾਂ ਇਸ ਦਾ ਮੰਤਵ ਸਾਨੂੰ ਅਸਲੀ ਜੀਵਨ ਤੋਂ ਦੂਰ ਲਿਜਾਣਾ ਨਹੀਂ ਹੁੰਦਾ ਸਗੋਂ ਇਹ ਜਾਗ੍ਰਤੀ ਉਤਪਨ ਕਰਨੀ ਹੁੰਦੀ ਹੈ ਕਿ ਅਸੀਂ ਇਛਾਵਾਂ ਤੇ ਹੰਕਾਰ ਦਾ ਸ਼ਿਕਾਰ ਨਾ ਹੋ ਜਾਈਏ। ਭਗਵਾਨ ਸ਼ੰਕਰ ਨੇ ਨਿਸ਼ਕਿਰਿਆ ਤੇ ਜ਼ੋਰ ਦਿਤਾ ਹੈ ਪਰ ਕੀ ਉਹਨਾਂ ਨੇ ਸਾਰੇ ਦੇਸ਼ ਦੀ ਯਾਤਰਾ ਨਹੀਂ ਕੀਤੀ। ਆਲੋਚਨਾਤਮਕ ਵਾਦ-ਵਿਵਾਦ ਵਿਚ ਹਿੱਸਾ ਨਹੀਂ ਲਿਆ। ਕਰਮ ਸਾਡੇ ਤੇ ਰੁਕਾਵਟ ਨਹੀਂ ਪਾਂਦਾ। ਇਹ ਕਹਿਣਾ ਕਿ ਮੈਂ ਹੀ ਸਭ ਕੁਝ ਕਰਨ ਵਾਲਾ ਹਾਂ ਗ਼ਲਤ ਵਿਚਾਰ ਹੈ। ਮਹਾਂਰਿਸ਼ੀ ਆਪ ਕਦੇ ਵੀ ਨਿਸ਼ਕ੍ਰਿਆਸ਼ੀਲ ਨਹੀਂ ਹੁੰਦੇ। ਉਹਨਾਂ ਦੀ ਖ਼ਾਮੋਸ਼ੀ ਜੋ ਉਪਰੋਂ ਦਿਸਦੀ ਹੈ ਉਸ ਵਿਚ ਵੀ ਗਤੀ ਹੁੰਦੀ ਹੈ। ਉਹ ਕਦੇ ਵੀ ਗਤੀਹੀਨ ਨਹੀਂ ਹੁੰਦੇ। ਸਰੀਰ ਨਾਲੋਂ ਅਭੇਦਤਾ ਦੀ ਥਾਂ ਤੇ ਸਚੇਤਨਾ ਨਾਲ ਅਭੇਦਤਾ ਤੇ ਜ਼ੋਰ ਦਿਤਾ ਗਿਆ ਹੈ। ਜਿਵੇਂ ਨਾਮਲਵਾਰ ਨੇ ਕਿਹਾ ਹੈ, "ਕਿ ਅਗਿਆਨਤਾ ਵਿਚ ਜੋ "ਅਹੰਕਾਰ" ਹੋ ਗਿਆ ਸੀ, ਜਦ ਪੂਰਾ ਗਿਆਨ ਮਿਲਿਆ ਹੈ ਪਤਾ ਲਗਾ ਕਿ ਅਹੰਕਾਰ ਕਿਤੇ ਨਹੀਂ ਸਗੋਂ ਇਹ "ਮੈਂ" ਦੀ ਰੁਚੀ ਹੀ ਨਿਜਹੋਂਦ ਆਤਮ-ਸੁਖ, ਆਤਮ-ਅਨੰਤ "ਸੈਲਫ" ਵਿਚ ਪਰਵੇਸ਼ ਕਰਦੀ ਹੈ। ਇਸ ਗੱਲ ਨੂੰ ਮਹਾਂਰਿਸ਼ੀ ਨੇ ਇਕ ਹੋਰ ਢੰਗ ਨਾਲ ਵੀ ਸਮਝਾਇਆ ਹੈ।

ਨਿਜਹੋਂਦ (ਸੈਲਫ਼) ਸਿਨੇਮਾ ਦੇ ਪਰਦੇ ਵਾਂਗ ਹੈ, ਫ਼ਿਲਮ ਦਾ ਦਿਖਾਣਾ ਦਰਸ਼ਕ ਅਪਰੇਟਰ, ਰੋਸ਼ਨੀ ਆਦਿ ਸਭ ਕੁਝ ਹੈ। ਨਿਜਹੋਂਦ ਤੋਂ ਜੋ ਰੌਸ਼ਨੀ ਪੈਂਦੀ ਹੈ ਉਸ ਵਿਚ ਅੰਤਹਿਕਰਨ ਚਮਕ ਉਠਦਾ ਹੈ। ਪਰ ਸਿਨੇਮਾ ਵਿਚ ਤਸਵੀਰਾਂ ਤੁਸੀਂ ਰੋਸ਼ਨੀ ਵਿਚ ਨਹੀਂ ਵੇਖ ਸਕਦੇ। ਉਸ ਲਈ ਹਨੇਰੇ ਦੀ ਲੋੜ ਹੈ। ਇਸੇ ਤਰ੍ਹਾਂ ਸੰਸਾਰ ਰੂਪੀ ਤਸਵੀਰ ਨੂੰ ਵੇਖਣ ਲਈ ਅਗਿਆਨਤਾ ਦੇ ਹਨੇਰੇ ਵਿਚ ਆਤਮ-ਅਨੰਦ (ਸੈਲਫ਼) ਤੇ ਪਰੋਜੈਕਟਰ ਵਾਂਗ ਪੈਣ ਵਾਲੀ ਰੌਸ਼ਨੀ ਵਿਚ ਹੀ ਵੇਖਿਆ ਜਾ ਸਕਦਾ ਹੈ। ਇਸ ਲਈ ਤੁਸੀਂ ਸੰਸਾਰ ਨੂੰ ਨਾ ਹੀ ਅਗਿਆਨਤਾ ਵਿਚ ਤੇ ਨਾ ਹੀ ਰੌਸ਼ਨੀ ਵਿਚ ਵੇਖ ਸਕਦੇ ਹੋ। ਸਕਰੀਨ ਤੋਂ ਵਿਖਾਈਆਂ ਜਾਣ ਵਾਲੀਆਂ ਤਸਵੀਰਾਂ, ਉਹਨਾਂ ਦਾ ਹਿਲਣਾ ਜੁਲਣਾ ਇਕ "ਸਾਇਆ" ਹੀ ਹੁੰਦਾ ਹੈ। ਇਸੇ ਤਰ੍ਹਾਂ ਮਾਇਆਮਈ ਇਨਸਾਨ ਭੁਲਾਵਾ ਪਾਉਣ ਵਾਲੀਆਂ ਗੱਲਾਂ ਵਿਚ ਹੀ ਮਸਤ ਰਹਿੰਦਾ ਹੈ।

ਸੱਤੋਗੁਨ ਇਹ ਰੌਸ਼ਨੀ ਹੈ। ਰਜ਼ੋਗੁਨ ਕਰਤਾ ਕਾਰਕ ਹੈ ਅਤੇ ਤਮੋ ਗੁਣ ਮੰਤਵ। ਮਨ ਦੇ ਅਕਸ਼ ਨੂੰ ਸ਼ਕਲਾਂ ਦੇ ਅਕਸ਼ ਰਾਹੀਂ ਸਕਰੀਨ ਤੇ ਵਿਖਾਇਆ ਜਾਂਦਾ ਹੈ। ਸਮਾਧੀ ਵਿਚ ਵੀ ਵਿਵਹਾਰਕ ਦਸ਼ਾ ਕਾਇਮ ਰਹਿੰਦੀ ਹੈ। ਸਕਰੀਨ ਤੇ ਉਦੋਂ ਵੀ ਹੁੰਦੀ ਹੈ ਜਦ ਤੁਸੀਂ ਤਸਵੀਰਾਂ ਨਹੀਂ ਵਿਖਾ ਰਹੇ ਹੁੰਦੇ। ਇਸੇ ਤਰ੍ਹਾਂ ਨਿਜਪ੍ਰਤੀ ਦੇ ਜੀਵਨ ਵਿਚ ਤੇ ਸ਼ਾਂਤੀ ਵਿਚ ਨਿਜਤਵ ਹਮੇਸ਼ਾ ਪਰਕਾਸ਼ਮਾਨ ਹੁੰਦਾ ਹੈ। ਪਰ ਸਿਨੇਮਾ ਸਕਰੀਨ

ਆਪ ਨਹੀਂ ਵੇਖ ਸਕਦੀ ਅਤੇ ਉਸ ਨੂੰ ਅਪਰੇਟਰ ਦੀ ਲੋੜ ਪੈਂਦੀ ਹੈ। ਇਹ ਅਪਰੇਟਰ ਮਹਾਂਰਿਸ਼ੀ ਆਪ ਹੈ। ਉਹ ਹੀ ਸਚੇਤਨ ਹੈ, ਰੌਸ਼ਨੀ ਹੈ, ਦਰਸ਼ਕ ਤੇ ਐਕਟਰ ਹੈ।

ਸਚੇਤਨਾ ਵਿਚ ਸਾਡਾ ਅਸਤਿਤਵ ਹੈ। ਇਸ ਦਾ ਅਨੁਭਵ ਸੁਪਨਿਆਂ ਤੋਂ ਲਿਆ ਜਾ ਸਕਦਾ ਹੈ। ਇਸ ਦਾ ਸਵਾਦ ਸੁਹਜ-ਸਵਾਦ ਦੀਆਂ ਕਿਰਤਾਂ ਜਿਵੇਂ ਕਵਿਤਾ ਤੇ ਅਨੰਦ ਤੋਂ ਵੀ ਲਿਆ ਜਾ ਸਕਦਾ ਹੈ। ਜਦੋਂ ਅਸੀਂ ਇਸ ਅਮਲੀ ਸੰਸਾਰ ਨੂੰ ਸਦੀਵੀਂ ਮੰਨ ਲੈਂਦੇ ਹਾਂ ਤਾਂ ਅਸੀਂ ਆਪਣੇ ਅਸਤਿਤਵ ਤੇ "ਹੰਕਾਰ" ਨੂੰ ਸਰੀਰ ਨਾਲ ਜੋੜ ਲੈਂਦੇ ਹਾਂ। ਜ਼ਿੰਦਗੀ ਦੇ ਇਸ ਅਧੂਰੇ ਡਰਾਮੇ ਵਿਚ ਅਸੀਂ ਦਰਸ਼ਕ ਤੇ ਐਕਟਰ ਦੋਵੇਂ ਹੀ ਬਣਨ ਦੀ ਕੋਸ਼ਿਸ਼ ਕਰਦੇ ਹਾਂ ਅਜੀਂ ਦੂਜਿਆਂ ਐਕਟਰਾਂ ਨੂੰ ਚੰਗੀ ਤਰ੍ਹਾਂ ਸਮਝ ਵੀ ਨਹੀਂ ਸਕੇ ਪਰ ਪਲਾਟ ਨੂੰ ਬਦਲਣ ਵਿਚ ਬੜੇ ਉਤਸੁਕ ਹੁੰਦੇ ਹਾਂ।

ਮਹਾਂਰਿਸ਼ੀ ਨੂੰ ਉਪਦੇਸ਼ ਦੇਣ ਲਈ ਜਦੋਂ ਵੀ ਕਿਹਾ ਜਾਂਦਾ ਤਾਂ ਉਹਨਾਂ ਦਾ ਉੱਤਰ ਹੁੰਦਾ ਕਿ ਮੈਂ ਨਾ ਹੀ ਕੋਈ ਮਹਾਂਰਿਸ਼ੀ ਹਾਂ ਨਾ ਮੇਰਾ ਕੋਈ ਭਗਤ ਹੈ। ਜੇ ਮੈਂ ਹੀ ਜਨਮਦਾਤਾ ਹਾਂ ਤਾਂ ਮੇਰੇ ਤੋਂ ਅਲੱਗ ਕੋਈ ਨਹੀਂ। ਮੈਂ ਕਿਸ ਨਾਲ ਗੱਲ ਕਰਾਂ। ਜੇ ਮੈਂ ਸਾਧਾਰਨ ਪੁਰਸ਼ ਹਾਂ ਤਾਂ ਮੈਂ ਵੀ ਓਨਾ ਨਾਸਮਝ ਹਾਂ ਜਿਨੇ ਦੂਸਰੇ ਹਨ।

ਭਾਵੇਂ ਮਹਾਂਰਿਸ਼ੀ ਨੇ ਵਿਚੋਲਾ ਬਨਣ ਤੋਂ ਨਾਂਹ ਕੀਤੀ ਫਿਰ ਵੀ ਦੂਜਿਆਂ ਨੂੰ ਬੜੀ ਗੰਭੀਰਤਾ ਨਾਲ ਜਿਵੇਂ ਮਾਂ ਬੱਚਿਆਂ ਨੂੰ ਪੜਾਉਂਦੀ ਹੈ ਸਮੁੱਚੇ ਜੀਵਨ ਜੀਉਣ ਦਾ ਰਾਹ ਦੱਸਦੇ ਰਹੇ। ਉਹ ਕਹਿੰਦੇ ਹਨ ਕਿ ਮਹਾਤਮਾ ਇਕ ਬੱਚੇ ਦੀ ਨਿਆਈਂ ਹੈ। ਦੋਹਾਂ ਵਿਚ 'ਹੰਕਾਰ' ਨਹੀਂ ਹੁੰਦਾ। ਬੱਚੇ ਦਾ 'ਹੰਕਾਰ' ਹਾਲੇ ਪਣਪਨਾ ਹੁੰਦਾ ਹੈ। ਮਹਾਤਮਾ ਦਾ ਮਰ ਚੁਕਿਆ ਹੁੰਦਾ ਹੈ। ਇਸ ਲਈ ਮਹਾਤਮਾ ਵਿਚ ਅਕਲ ਉਸ ਦੀ ਮਾਸੂਮੀਅਤ ਵਿਚ ਛੁਪੀ ਹੁੰਦੀ ਹੈ ਅਗਿਆਨਤਾ ਵਿਚ ਨਹੀਂ। ਇਸੇ ਲਈ ਉਹ ਮਾਂ ਵਾਂਗ ਦੂਜਿਆਂ ਨੂੰ ਸਮੁੱਚਾ ਜੀਵਨ ਜੀਉਣ ਦਾ ਵਲ ਦੱਸ ਸਕਦੇ ਹਨ। ਇਕ ਪੰਨੇ ਤੇ ਸ਼ਬਦ ਛਪੇ ਦੇਖ ਕੇ ਬੱਚਾ ਉਚੀ ਉਚੀ ਪੜ੍ਹਦਾ ਹੈ ਪਰ ਮਾਂ ਇਕ ਨਜ਼ਰ ਵਿਚ ਹੀ ਮਤਲਬ ਸਮਝ ਕੇ ਫਿਰ ਸ਼ਬਦਾਂ ਵੱਲ ਨਹੀਂ ਵੇਖਦੀ। ਪਰ ਬੱਚੇ ਕੋਲੋਂ ਸੁਣ ਕੇ ਅਨੁਭਵ ਕਰ ਲੈਂਦੀ ਹੈ ਕਿ ਉਹ ਠੀਕ ਪੜ੍ਹ ਰਿਹਾ ਹੈ ਕਿ ਨਹੀਂ। ਮਹਾਂਰਿਸ਼ੀ ਵਿਚ ਮਾਂ ਵਾਲਾ ਸਬਰ ਸੰਤੋਖ ਤੇ ਸਮਝ ਹੁੰਦੀ ਹੈ। ਇਸ ਕਿਸਮ ਦਾ ਪੜ੍ਹਾਉਣਾ ਭਾਵੇਂ ਬੌਧਿਕ ਨਹੀਂ ਹੁੰਦਾ ਪਰ ਇਸ ਵਿਚ ਸਵੱਛਤਾ ਤੇ ਪਿਆਰ ਹੁੰਦਾ ਹੈ। ਇਸੇ ਤਰ੍ਹਾਂ ਨਕਲ ਕਰਨ ਨਾਲ ਅਭਿਆਸ ਕਰਨ ਨਾਲ ਜ਼ਿੰਦਗੀ ਦੇ ਰਹੱਸਾਂ ਨੂੰ ਸਮਝਿਆ ਜਾ ਸਕਦਾ ਹੈ। ਬੱਚੇ ਨੂੰ ਪਤਾ ਵੀ ਨਹੀਂ ਲੱਗਦਾ ਉਹ ਸੂੰਤੇ ਸਿਧ ਹੀ ਸਿਖਦਾ ਰਹਿੰਦਾ ਹੈ। ਉਸ ਬੀਜ ਦੀ ਤਰ੍ਹਾਂ ਜੋ ਭਾਵੇਂ ਧਰਤੀ ਅੰਦਰ ਛੁਪਿਆ ਹੁੰਦਾ ਹੈ, ਉਸ ਦਾ ਪਾਲਣ-ਪੋਸ਼ਣ ਧਰਤੀ ਤੇ ਰੌਸ਼ਨੀ ਦੋਹਾਂ ਵਿਚ ਹੁੰਦਾ ਰਹਿੰਦਾ ਹੈ। ਬਾਰ-ਬਾਰ ਸਰੀਰ ਨੂੰ ਦੁੱਖ ਦੇਣਾ ਹਾਨੀਕਾਰਨ ਹੈ ਇਸ ਨਾਲ "ਹੰਕਾਰ" ਵੱਧਦਾ ਹੈ।

ਦੁਬਾਰਾ ਜਨਮ ਤੋਂ ਭਾਵ ਦੁਬਾਰਾ ਬੱਚਾ ਬਨਣ ਦੇ ਤੁੱਲ ਹੈ। ਮਹਾਂਰਿਸ਼ੀ ਲਈ

ਇਹ ਵਿਵਹਾਰਕ ਸੰਸਾਰ ਭਾਵੇਂ ਅਸਲੀ ਨਹੀਂ ਅਤੇ ਸਿਰਫ ਕਾਲਪਨਿਕ ਹੈ ਫਿਰ ਵੀ ਉਹ ਆਪਣੀ ਗੱਲ ਸਮਝਾਉਣ ਲਈ ਵਿਸ਼ਨੂੰ ਸ਼ਿਵ ਦੀਆਂ ਸਿਖਿਆਤਮਕ ਕਹਾਣੀਆਂ ਵਿਚੋਂ ਨਾਵਾਂ ਤੇ ਹੋਰ ਚਿੰਨ੍ਹਾਂ ਦਾ ਪ੍ਰਯੋਗ ਕਰਦੇ ਹਨ। ਉਹ ਉਹਨਾਂ ਨੂੰ "ਮਿਥ" ਸਮਝ ਕੇ ਨਿੰਦਦੇ ਨਹੀਂ। ਮਹਾਂਰਿਸ਼ੀ ਬੜੇ ਦੂਰਦਰਸ਼ੀ ਸਨ। ਉਹ ਸੰਸਾਰ ਨੂੰ ਕਾਲਪਨਿਕ ਕਵਿਤਾ ਤੇ ਯਥਾਰਥਵਾਦ ਦੋਹਾਂ ਤਰੀਕਿਆਂ ਨਾਲ ਵੇਖਦੇ ਸਨ।

ਸ਼ਿਵ ਤੇ ਵਿਸ਼ਨੂੰ ਜੋ ਕੈਲਾਸ਼ ਤੇ ਵੈਕੁੰਠ ਵਿਚ ਰਹਿੰਦੇ ਹਨ ਇਨੇ ਹੀ ਸੱਚ ਪ੍ਰਤੀਤ ਹੁੰਦੇ ਹਨ ਜਿੰਨੇ ਅਸੀਂ ਸਰੀਰ ਸਮੇਤ ਇਸ ਸੰਸਾਰ ਵਿਚ ਰਹਿੰਦੇ ਹਾਂ। ਉਹ ਸਾਡੇ ਵਿਚ ਪਰਵੇਸ਼ ਹਨ ਉਸੇ ਤਰ੍ਹਾਂ ਹੀ ਇਹ ਦ੍ਰਿਸ਼ਟਮਾਨ ਸੰਸਾਰ ਹੈ। ਸਰੀਰ ਆਕਾਸ਼ ਵਿਚ ਹੈ। ਆਕਾਸ਼ ਸਾਡੇ ਵਿਚ ਵੱਸਦਾ ਹੈ ਅਸੀਂ ਆਕਾਸ਼ ਵਿਚ ਨਹੀਂ। "ਵਾਰਾਨਸੀ ਦਾ ਪਵਿੱਤਰ ਹੋਣਾ ਹਕੀਕਤ ਵੀ ਹੈ ਤੇ ਨਿਸਚੇ ਤੇ ਵੀ ਨਿਰਭਰ ਕਰਦਾ ਹੈ।" "ਅਸਲ ਗੰਗਾ ਤੁਹਾਡੇ ਅੰਦਰ ਹੀ ਹੈ। ਇਸ ਵਿਚ ਟੁਭੀਆਂ ਮਾਰ ਲਵੋ।" "ਅਰੁਨਾਚਲ ਦੀ ਸ਼ਕਤੀ ਤੋਂ ਤੁਸੀਂ ਇਨਕਾਰ ਨਹੀਂ ਕਰ ਸਕਦੇ। ਇਹ ਤੁਹਾਡੇ ਅੰਦਰ ਵਸਦਾ ਹੈ।" "ਇਸ ਪਰਬਤ ਦਾ ਰਹੱਸ ਆਤਮਾ ਦਾ ਰਹੱਸ ਹੈ।" ਸ਼ਿਵ ਪਰਤੀਕ ਹੈ ਵਿਸਮਾਦੀ ਅਨੰਦ ਦਾ, ਸੁਭਾਗਸ਼ੀਲਤਾ ਦਾ, ਅਨੁਭਵ ਅਤੀਤ ਤੱਤ ਦਾ, ਸਚੇਤਨਾ ਦਾ।

ਮਹਾਂਰਿਸ਼ੀ ਦੇ ਉਪਦੇਸ਼ ਦੇਣ ਦਾ ਚੌਥੇ ਮਹਾਨ ਸ਼ੈਵ ਸੰਤ ਗਾਇਨਾਂ ਨੇ, ਆਪਣੇ ਪਹਿਲੇ ਪਦਿਆਂ ਵਿਚ ਹੀ, ਇਕ ਹੀ ਅਨੁਭੂਤੀ ਨੂੰ ਮਿਲਦੇ ਜੁਲਦੇ ਸ਼ਬਦਾਂ ਵਿਚ ਵਰਨਣ ਕੀਤਾ ਹੈ, ਅਰਥਾਤ (1) ਪਵਿਤਰ ਭਾਵਾਂ ਨਾਲ ਅਰਾਧਨਾ ਇਹ ਲਗਾਤਾਰ ਜਾਪ (2) ਨਿਰਵਿਚਾਰਤਾ (4) ਕੇਵਲ ਆਤਮਾ ਦਾ ਅਸਤਿਤਵ ਹੈ ਹੰਕਾਰ ਦਾ ਨਹੀਂ।" ਢੰਗ ਬੜਾ ਨਿਜੀ, ਤੇ ਪ੍ਰਯੋਗਾਤਮਕ ਸੀ। ਹਰ ਅਭਿਲਾਸ਼ੀ ਨੂੰ, ਅਮੀਰ, ਗ਼ਰੀਬ, ਕਿਸੇ ਜਾਤ ਧਰਮ ਦਾ ਹੋਵੇ ਉਹ ਇਕੋ ਹੀ ਗੱਲ ਕਹਿੰਦੇ ਸਨ ਕਿ ਕਿਸ ਤਰ੍ਹਾਂ "ਸੈਲਫ" ਨੂੰ ਪਛਾਣਨਾ ਹੈ। ਉਨ੍ਹਾਂ ਦਾ ਮੱਤ ਸਪੱਸ਼ਟ ਸੀ ਕਿ ਦੂਜਿਆਂ ਲਈ ਕੰਮ ਕਰੋ। ਅਨੁਸ਼ਾਸਨ ਰਖੋ ਅਤੇ ਕਰਮ ਕਰੋ। ਕ੍ਰਿਆਸ਼ੀਲ ਹੋਵੋ।

ਲੋਕ ਮਹਾਂਰਿਸ਼ੀ ਨੂੰ ਅਕਸਰ ਪੁੱਛਦੇ ਕਿ ਮਹਾਤਮਾ ਬੁਧ, ਈਸਾ ਮਸੀਹ, ਭਗਵਾਨ ਸ਼ੰਕਰਾਚਾਰੀਆ ਅਤੇ ਸ੍ਰੀ ਰਾਮਕ੍ਰਿਸ਼ਨ ਦੀ ਮੁਕਤੀ ਲਈ ਸਾਧਨਾ ਕਿਥੋਂ ਤੱਕ ਸਫ਼ਲ ਸੀ। ਮਹਾਂਰਿਸ਼ੀ ਦਾ ਉਹਨਾਂ ਨੂੰ ਇਹ ਹੀ ਰੁਖਾ ਜਿਹਾ ਜਵਾਬ ਹੁੰਦਾ, "ਦੂਜਿਆਂ ਬਾਰੇ ਚਿੰਤਾ ਨਹੀਂ ਕਰਨੀ ਚਾਹੀਦੀ, ਤੁਸੀਂ ਆਪਣੀ ਮੁਕਤੀ ਦੀ ਗੱਲ ਕਰੋ।" ਸਰਬਸ਼ਕਤੀਮਾਨ ਰੱਬ ਬਾਰੇ ਅਜੀਬ ਅਜੀਬ ਸਵਾਲ ਕਰਨ ਨੂੰ ਮਹਾਂਰਿਸ਼ੀ ਚੰਗਾ ਨਹੀਂ ਸੀ ਸਮਝਦੇ। "ਈਸ਼ਵਰ ਨੂੰ ਇਕੱਲਾ ਛੱਡ ਦਿਓ" ਉਹ ਕਹਿੰਦੇ "ਤੁਸੀਂ ਆਪਣੀ ਗੱਲ ਕਰੋ। ਮੁਕਤੀ ਦੀ ਗੱਲ ਛੱਡੋ। ਤੁਸੀਂ ਕਿਸ ਸੀਮਾਂ ਅੰਦਰ ਹੋ ? ਕਿਸ ਨੇ ਤੁਹਾਨੂੰ ਸੀਮਾਬਧ ਕੀਤਾ ਹੈ ?

"ਹਰ ਕੋਈ ਅਸਲੀਅਤ ਨੂੰ ਸਮਝਣ ਦੀ ਕੋਸ਼ਿਸ਼ ਕਰਦਾ ਹੈ। ਸਤਿ ਨੂੰ ਪਛਾਨਣਾ

ਕੋਈ ਨਵੀਂ ਗੱਲ ਨਹੀਂ । ਇਹ ਤਾਂ ਕੇਵਲ ਅਗਿਆਨਤਾ ਨੂੰ ਪਰੇ ਕਰਨ ਬਰਾਬਰ ਹੈ—"ਅਵਿਦਿਆਨਾਸਾ" ਅਵਿਦਿਆ ਹੀ ਦੂਜੇਗੀ ਪੈਦਾ ਕਰਦੀ ਹੈ ਇਹ ਝੂਠੀ ਹੈ ਅਸੀਂ ਸਭ ਸੁਚੇਤ ਹਾਂ । "ਨਿਜਤਵ" ਕੇਵਲ ਇਕ ਹੀ ਹੈ । ਹੰਕਾਰ ਦੀ ਸੀਮਾ ਹੁੰਦੀ ਹੈ । ਪਰ ਨਿਜਤਵ-ਆਪਾ ਪਛਾਨਣ ਦੀ ਕੋਈ ਸੀਮਾ ਨਹੀਂ । ਹੰਕਾਰ ਕਈ ਕਿਸਮ ਦੇ ਹੁੰਦੇ ਹਨ—ਬੁਲਬਲਿਆਂ ਵਾਂਗ । ਨਿਜਤਵ (ਸੈਲਫ਼) ਕੇਵਲ ਇਕ ਹੈ ਇਕੱਲਾ ਹੈ, ਸਮੁੰਦਰ ਵਾਂਗ ਆਪਣੇ ਆਪ ਨੂੰ ਉਸ ਸਚਾਈ ਰੂਪੀ ਪਾਣੀ ਨਾਲ ਇਕਸੁਰ ਕਰ ਲਵੋ, ਪਾਣੀ ਬਣੋ ਬੁਲਬੁਲੇ ਨਾ ਬਣੋ । ਇਸ ਪਾਣੀ ਵਿਚ ਗੋਤਾ ਮਾਰੋ ।"

"ਟੁਬੀ ਮਾਰਨਾ ਨਿਜਤਵ ਦੀ ਪਛਾਣ ਦੇ ਤੁੱਲ ਹੈ । ਜਦ ਇਹ ਝਾਤ ਸਫ਼ਲ ਹੋ ਗਈ ਤਾਂ "ਮੈਂ" ਦੀ ਰੁੱਚੀ ਖ਼ਤਮ ਹੋ ਜਾਏਗੀ । ਹੰਕਾਰ ਦਾ ਆਪਣਾ ਕੋਈ ਰੁਤਬਾ ਨਹੀਂ ਹੁੰਦਾ ਜੇ ਹੁੰਦਾ ਵੀ ਹੈ ਤਾਂ ਲਾੜੇ ਦੇ ਦੋਸਤ ਵਰਗਾ, ਜੋ ਬਿਨ ਸੱਦੇ ਬੁਲਾਏ ਬਾਰਾਤੀ ਬਣ ਗਿਆ ਸੀ । "ਹੰਕਾਰ" ਅੰਦਰ ਝਾਤ ਮਾਰਨ ਨਾਲ ਖਤਮ ਹੋ ਜਾਵੇਗਾ ਅਤੇ ਸਚਾਈ ਆਪਣੇ ਆਪ ਚਮਕ ਪਵੇਗੀ । ਇਹ ਸਿਧਾ ਰਸਤਾ ਹੈ ਦੂਸਰੇ ਰਸਤੇ ਮਨ ਨੂੰ ਸਾਫ ਰਖਣ ਦੇ ਹਨ । ਕਰਮ, ਯੋਗ ਅਤੇ ਭਗਤੀ ਨਾਲ ਤੁਹਾਡਾ ਅਸਤਿਤਵ ਬਣਿਆ ਰਹਿੰਦਾ ਹੈ । ਇਹ ਅੰਤਰਮੁਖੀ ਰਸਤਾ ਹੈ । ਇਸ ਨੂੰ ਅਪਣਾਉਣ ਨਾਲ ਅਸਲੀ ਸਵਾਲ ਪਿਛੇ ਜਾ ਪੈਂਦਾ ਹੈ । ਸਿਧਾ ਰਸਤਾ ਹੈ ਅੰਦਰ ਝਾਤ ਮਾਰੋ । ਅਹੰਕਾਰ ਨੂੰ ਖ਼ਤਮ ਕਰੋ ਨਿਜਤਵ (ਸੈਲਫ਼) ਦੀ ਪਛਾਣ ਕਰੋ ।

ਮਹਾਂਰਿਸ਼ੀ ਤਪੱਸਿਆ ਤੇ ਹੀ ਸਾਰਾ ਜ਼ੋਰ ਨਹੀਂ ਦੇਂਦੇ ਸਨ । ਆਪਣੇ ਅਸਤਿਤਵ ਨੂੰ ਪਛਾਨਣ ਤੇ ਜ਼ੋਰ ਦੇਂਦੇ ਹਨ । ਸਾਧਨਾ ਇਕ ਸਾਧਕ ਦੀ ਕਿਰਿਆ ਹੈ, ਸਚਾਈ ਨੂੰ ਲੱਭਣ ਚਾ ਤਰੀਕਾ । "ਡੀਵਾਈਨ ਕਨਵੀਨਐਸ" ਸਾਡੇ ਮਨ ਅੰਦਰ ਹੈ ਭਗਵਾਨ ਕ੍ਰਿਸ਼ਨ ਕਹਿੰਦੇ ਹਨ, ਖ਼ੁਦਾਈ ਸਚੇਤਨਾ ਤੁਹਾਡੇ ਅੰਦਰ ਹੈ । ਉਪਨਿਸ਼ਦ ਕਹਿੰਦੇ ਹਨ ਜੋ ਸੂਰਜ ਵਿਚ ਪਰਕਾਸ਼ਮਾਨ ਹੈ ਉਹ ਹੀ ਬੰਦੇ ਵਿਚ ਹੈ । ਰੱਬ ਬਾਦਸ਼ਾਹਤ ਤੁਹਾਡੇ ਅੰਦਰ ਹੈ । ਤੁਸੀਂ ਕਮਰੇ ਵਿਚ ਰੌਸ਼ਨੀ ਨਹੀਂ ਲਿਆਉਂਦੇ ਕੇਵਲ ਪਰਦੇ ਪਰੇ ਕਰ ਦੇਂਦੇ ਹੋ, ਰੌਸ਼ਨੀ ਆਪ ਹੀ ਪਰਵੇਸ਼ ਕਰ ਜਾਂਦੀ ਹੈ । ਨਿਜਤਵ ਅਸੀਮਤ ਹੈ । ਸਰੀਰ ਵਿਚ ਸੀਮਤ "ਹੰਕਾਰ" ਹੀ ਸਭ ਝਗੜਿਆਂ ਦੀ ਮੂਲ ਹੈ । ਜਿਸ ਗੱਲ ਨੂੰ ਪਛਾਨਣ ਦੀ ਲੋੜ ਹੈ ਉਹ ਸਾਡੇ ਸਰੀਰ ਵਿਚ "ਮੈਂ" ਰੁੱਚੀ ਕਾਰਨ ਆਈਆਂ ਕੁਰੀਤੀਆਂ ਦੀ ਹੈ । ਸੈਲਫ਼ ਵਕਤ ਦੀਆਂ ਹੱਦਾਂ ਤੋਂ ਪਰੇ ਹੈ । ਗ਼ਲਤੀਆਂ ਨੂੰ ਪਛਾਨਣਾ ਤੇ ਉਹਨਾਂ ਨੂੰ ਦੂਰ ਕਰਨ ਵਿਚ ਸਮਾਂ ਨਹੀਂ ਲਗਦਾ । ਵਕਤ ਦੀ ਰੁਚੀ ਤਾਂ ਹੰਕਾਰ ਕਾਰਨ ਜਨਮ ਲੈਂਦੀ ਹੈ ।

ਨਿਜਤੱਵ ਤੋਂ ਭਾਵ ਹੈ ਨਿਜ ਨੂੰ ਦੂਰ ਕਰਨਾ । ਇਹ ਕੁੰਡਲੀਆਂ ਤੇ ਨਿਧੀਆਂ ਤੇ ਚੱਕਰ ਵਿਚ ਪੈ ਕੇ ਨਹੀਂ ਨਿਕਲ ਸਕਦਾ । ਸਭ ਧਰਮਾਂ ਦਾ ਇਕੋ ਹੀ ਕਰਤੱਵ ਸਾਨੂੰ ਵਿਸਮਾਦੀ ਸਚੇਤਨਾ ਵਲ ਲੈ ਜਾਣਾ ਹੈ । ਇਹ ਸਚਾਈ ਦੱਸਣ ਲਈ ਕਈ

ਕਿਤਾਬਾਂ, ਸਿਧਾਂਤ, ਤਰੀਕੇ, ਸਕੂਲ ਹੋਂਦ ਵਿਚ ਆਏ ਹਨ। ਕਿਉਂਕਿ ਲੋਕ ਸਿੱਧੀ ਗੱਲ ਪਸੰਦ ਨਹੀਂ ਕਰਦੇ। ਉਹਨਾਂ ਨੂੰ ਗੁੰਝਲਦਾਰ ਗੱਲ ਚੰਗੀ ਲੱਗਦੀ ਹੈ। ਰੱਬੀ ਨੂਰ ਤੁਹਾਡੇ ਅੰਦਰ ਹੈ ਕੇਵਲ ਸੂਝਵਾਨ ਅੰਤਹਿਕਰਨ ਹੀ ਇਸ ਦੀ ਪਛਾਣ ਕਰ ਸਕਦਾ ਹੈ। ਤੁਸੀਂ ਜਨਮ ਮਰਨ ਦੇ ਚੱਕਰ ਤੋਂ ਬਚ ਜਾਉਗੇ। ਇਸ ਅਵਿਦਿਆ ਨੂੰ ਦੂਰ ਕਰਨ ਲਈ ਏਨੇ ਅਨੁਸ਼ਾਸਨ ਤੇ ਅਭਿਆਸ ਦੀ ਕਿਥੇ ਲੋੜ ਹੈ।

ਆਮ ਵਿਦਵਾਨ ਮਹਾਂਰਿਸ਼ੀ ਦੇ ਇਸ ਹੁਕਮ ਨਾਲ ਕਿ ਅੰਤਰਮੁਖੀ ਹੋ ਕੇ ਮਨੁੱਖੀ ਸੂਝ ਤੋਂ ਪਰੇ ਦੀ ਸਚੇਤਨਾ ਨੂੰ ਅਪਣਾ ਲਵੇ, ਸਹਿਮਤ ਨਹੀਂ ਹੁੰਦੇ। ਉਹ ਕਹਿੰਦੇ ਹਨ ਕਿ ਮਹਾਂਰਿਸ਼ੀ ਦਾ ਸਿਧਾਂਤ ਬਹੁਤਾ ਹੀ ਸਿਧਾ ਹੈ। ਉਸ ਦਾ ਤਰੀਕਾ ਬਹੁਤ ਮੁਸ਼ਕਿਲ ਅਤੇ ਉਸ ਦਾ ਪੈਂਡਾ ਇਕ ਦਮ ਉਚਾ ਤੇ ਥੋੜਾ ਅਤੇ ਸ਼ੁਰੂ ਤੋਂ ਅਖ਼ੀਰ ਤੱਕ ਰਾਹ ਵਿਚ ਸਾਹ ਲੈਣ ਲਈ ਵੀ ਕੋਈ ਪੜਾ ਨਹੀਂ ਰਖਿਆ। ਮਹਾਂਰਿਸ਼ੀ "ਸਦਿਓ ਮੁਕਤੀ", ਆਜ਼ਾਦੀ, ਇਕ ਛਿਨ ਭਰ ਵਿਚ ਵਿਸ਼ਵਾਸ ਰਖਦੇ ਹਨ। ਸਰੀਰਾਂ ਨਾਲੋਂ ਸਚੇਤਨਾ ਦੀ ਪਛਾਣ ਹੀ ਇਕੋ ਰਸਤਾ ਹੈ ਜਿਸ ਨਾਲ ਤੁਸੀਂ ਮਾਨਵਤਾ ਵਲ ਵਧਦੇ ਹੋ ਅਤੇ ਮਾਨਵਤਾ ਲਈ ਕਈ ਵਾਰ ਤੁਹਾਨੂੰ ਬਹਾਦਰਾਂ ਵਾਂਗ ਜੂਝਣਾ ਪੈਂਦਾ ਹੈ। ਸਾਡੇ ਅੰਦਰ ਜੋ ਸ਼ੈਤਾਨ ਦਾ ਨਿਵਾਸ ਹੈ ਅਤੇ ਜਿਸ ਨਾਲ ਅਸੀਂ ਜੁੜੇ ਹੋਏ ਹਾਂ, ਉਸ ਤੋਂ ਛੁਟਕਾਰਾ ਪਾਉਣਾ ਸੌਖਾ ਨਹੀਂ। ਇਹ ਹੀ ਪਰਤੱਖ ਸਚਾਈ ਹੈ। ਵਾਸਤਵ ਵਿਚ ਮਹਾਂਰਿਸ਼ੀ ਦੇ ਉਪਦੇਸ਼ ਦਾ ਭਾਵ ਤਾਂ ਇਹ ਹੈ ਕਿ ਹੱਥ ਵਿਚ ਚਾਕੂ ਫੜ ਲਵੋਂ ਅਤੇ ਉਸ ਨੂੰ ਮਨੁੱਖੀ ਸਚੇਤਨਾ ਲਿਆਉਣ ਲਈ ਵਰਤੋਂ ਅਤੇ ਬੇਦਰਦੀ ਨਾਲ ਵਿਚਾਰਾਂ ਦੀ; ਸੰਸਥਾਵਾਂ ਦੀ ਅਤੇ ਹੋਰ ਚੀਜ਼ਾਂ ਦੀ ਚੀਰ-ਫਾੜ ਕਰੋ।

ਇਸ ਗੱਲ ਨੂੰ ਪਰਤੱਖ ਕਰਨ ਲਈ ਮਹਾਂਰਿਸ਼ੀ ਕਹਿੰਦੇ ਹਨ ਕਿ ਮੈਂ ਕੌਣ ਹਾਂ। ਇਹ ਸਵਾਲ ਆਪਣੇ ਅੰਤਹਿਕਰਨ ਵਿਚ ਬੀਜ ਸਮਝ ਕੇ ਬੀਜ ਦਿਓ ਅਤੇ ਸਚੇਤਨਾ ਦਾ ਵਿਸਮਾਦ ਮਾਣਦੇ ਹੋਏ ਕਿ ਇਸ ਬੀਜ ਨੂੰ ਪੱਤੇ, ਫੁੱਲ ਤੇ ਫੱਲ ਲੱਗ ਜਾਣ। ਮਹਾਂਰਿਸ਼ੀ ਹਰ ਮਨੁੱਖ ਨੂੰ ਆਪਣੇ ਤੌਰ ਤੇ ਇਹ ਜ਼ਿੰਮੇਵਾਰੀ ਨਿਭਾਉਣ ਦੀ ਪ੍ਰੇਰਨਾ ਦੇਂਦੇ ਹਨ, ਪਿਛਲੀਆਂ ਗੱਲਾਂ ਨੂੰ ਭੁੱਲ ਕੇ ਵਰਤਮਾਨ ਵਿਚ ਵਿਚਰਨ ਲਈ ਕਹਿੰਦੇ ਹਨ "ਮੈਂ ਕੌਣ ਹਾਂ" ਦਾ ਕੁਹਾੜਾ "ਹੰਕਾਰ" ਦੀ ਜੜ ਤੇ ਮਾਰਦੇ ਹਨ ਅਤੇ ਉਸ ਦੀ ਪੈਮਾਇਸ਼ "ਸਚੇਤਨਾ" ਦੇ ਪੈਮਾਨੇ ਨਾਲ ਕਰਦੇ ਹਨ ਅਤੇ ਇਸ ਕੁਹਾੜੇ ਨਾਲ ਸ਼ੰਕਿਆਂ ਦੇ ਜੰਗਲ ਨੂੰ ਇਕ ਦਮ ਸਾਫ਼ ਕਰਕੇ ਤੁਹਾਨੂੰ ਆਪਣੇ ਕਰਤੱਵ ਬਾਰੇ ਯਾਦ ਕਰਾਂਦੇ ਹਨ। ਅਤੇ ਉਸ ਦੀ ਮਿਹਰ ਦੀ ਨਜ਼ਰ ਮੰਗਦੇ ਹੋਏ ਜ਼ਿੰਮੇਵਾਰੀ ਨਿਭਾਉਣ ਦੀ ਸ਼ਕਤੀ ਮੰਗਦੇ ਹਨ। ਮਹਾਂਰਿਸ਼ੀ ਕਹਿੰਦੇ ਹਨ "ਕਿ ਜਿਹੜਾ ਮਨੁੱਖ ਆਪਣੇ ਅੰਤਹਿਕਰਨ ਵਿਚ "ਮੈਂ" ਯਾਦ ਰਖਦਾ ਹੈ ਉਸ ਦਾ ਗ਼ਲਤ ਜਾਂ ਸਹੀ ਗੱਲਾਂ ਨਾਲ ਕੋਈ ਸੰਬੰਧ ਨਹੀਂ ਹੁੰਦਾ। ਉਸ ਦੇ ਸਾਰੇ ਕਰਤੱਵ ਰੱਬ ਦੇ ਕਰਤੱਵ ਹੁੰਦੇ ਹਨ ਅਤੇ ਹਮੇਸ਼ਾਂ ਠੀਕ ਹੁੰਦੇ ਹਨ। ਜੇ ਸਚੇਤਨਾ ਅਤੇ "ਮੈਂ ਦੇ ਵਿਚਾਰ ਸਾਨੂੰ ਨਿਰਬਲ ਬਣਾਂਦੇ ਹਨ ਤਾਂ

ਸਾਨੂੰ ਤਾਕਤ ਵੀ ਅਜੋਕੀਆਂ ਜ਼ਰੂਰਤਾਂ ਤੋਂ ਮਿਲਦੀ ਹੈ ਜਦੋਂ ਮਨ ਅੰਤਰਮੁਖੀ ਹੋ ਜਾਏ ਤਾਂ ਉਸ ਨੂੰ ਸ਼ਾਸਤਰ ਦੀ ਲੋੜ ਨਹੀਂ ਪੈਂਦੀ। ਆਤਮਾ ਗੁਫ਼ਾਂ ਵਿਚ ਨਹੀਂ ਸਾਡੇ ਅੰਦਰ ਹੈ।

ਭਗਤੀ, ਯੋਗ ਅਤੇ ਬੋਧਿਕ ਵਿਚਾਰ ਆਪੇ ਦੀ ਪਛਾਣ ਵਿਚ ਸਹਾਇਕ ਹਨ ਪਰ ਵਾਸ਼ਨਾਵਾਂ ਨੂੰ ਛੱਡਣਾ ਹੋਵੇਗਾ। ਸਚਾਈ ਖ਼ਾਤਰ ਹਰ ਕੁਰਬਾਨੀ ਲਈ ਤਿਆਰ ਰਹੋ। ਜਿੰਨਾ ਵੱਡਾ ਤਿਆਗ ਹੋਵੇਗਾ ਓਨੀ ਵੱਡੀ ਇਸ ਮਾਰਗ ਤੇ ਉਨਤੀ ਹੋਵੇਗੀ। ਜੇ ਇਛਾਵਾਂ ਨੂੰ ਪੂਰਾ ਕਰੀ ਜ਼ਾਉਗੇ ਉਹ ਖ਼ਤਮ ਨਹੀਂ ਹੋਣਗੀਆਂ। ਕੀ ਕਦੇ ਘਿਓ ਪਾਉਣ ਨਾਲ ਵੀ ਅੱਗ ਬੁਝੀ ਹੈ ? ਯਾਦ ਰੱਖੋ ਕਿ ਤੁਸੀਂ ਅੰਤਹਿਕਰਨ ਵਿਚ ਨਹੀਂ ਹੋ ਅਤੇ ਕੇਵਲ ਇਛਾਵਾਂ ਹੀ ਅੰਤਹਿਕਰਨ ਵਿਚ ਛੁਪੀਆਂ ਹੋਈਆਂ ਹਨ। ਇਹ ਕਦੇ ਨਾ ਭੁਲੋ ਕਿ ਤੁਹਾਡਾ ਅਸਲੀ ਸੁਭਾਅ ਸਚੇਤਨਾ ਭਰਪੂਰ ਹੈ। ਦੂਸਰਿਆਂ ਲਈ ਨਿਸ਼ਕਾਮ ਸੇਵਾ ਤੁਹਾਡਾ ਦ੍ਰਿਸ਼ਟੀਕੋਣ ਵਿਸ਼ਾਲ ਕਰਦੀ ਹੈ : ਅੰਤਹਿਕਰਨ ਨੂੰ ਸਵੱਛ ਕਰਦੀ ਹੈ ਅਤੇ ਅਹੰਕਾਰ ਦੀ ਰੁੱਚੀ ਨੂੰ ਕਮਜ਼ੋਰ ਕਰਦੀ ਹੈ। "ਸਵਰਾਜ" ਲਈ ਜਦੋਂ ਕੰਮ ਕਰਦੇ ਸਾਂ ਤਾਂ ਸਾਡਾ ਵਿਅਕਤੀਗਤ ਦੇਸ਼ ਸੇਵਾ ਵਿਚ ਜੁੜਿਆ ਰਹਿੰਦਾ ਸੀ। ਨਿਸ਼ਕਾਮ ਕਰਮ ਆਪਣੇ ਆਪ ਨੂੰ ਪਛਾਨਣ ਵਿਚ ਮਦਦ ਕਰਦਾ ਹੈ। ਮਹਾਂਰਿਸ਼ੀ ਨੂੰ ਗਾਂਧੀ ਜੀ ਵਿਚ ਜੋ ਅਧਿਆਤਮਕ ਸ਼ਕਤੀ ਕੰਮ ਕਰਦੀ ਸੀ ਉਸ ਦਾ ਵੀ ਪੂਰਾ ਗਿਆਨ ਸੀ। ਇਸੇ ਕਰਕੇ ਉਹ ਦੂਸਰਿਆਂ ਨੂੰ ਨਿਸ਼ਕਾਮ ਕਿਰਿਆ ਦੀ ਪਰੇਰਨਾ ਦੇਂਦੇ ਸਨ। ਕੰਮ ਤੇ ਪ੍ਰਾਰਥਨਾ ਦੋਵੇਂ ਨਾਲ ਨਾਲ ਰਹਿ ਸਕਦੇ ਹਨ। "ਗੋਪੀਆਂ" ਜਦੋਂ ਨੱਚਦੀਆਂ ਸਨ, ਗਉਂਦੀਆਂ ਸਨ, ਦੁਧ ਰਿੜਕਦੀਆਂ ਸਨ ਤਾਂ ਵੀ ਉਹਨਾਂ ਦੀ ਸੁਰਤ ਭਗਵਾਨ ਕ੍ਰਿਸ਼ਨ ਵਿਚ ਜੁੜੀ ਰਹਿੰਦੀ ਸੀ। ਭਗਤੀ ਤੇ ਕਰਮ ਮਿਲ ਕੇ ਹੀ ਅਸਲੀ "ਯੋਗ" ਬਣਦੇ ਹਨ। ਸ਼ਰਧਾ ਨਾਲ ਤੁਸੀਂ ਆਪਣਾ ਨਿਜਤਵ ਉਸ ਨੂੰ ਸਮਰਪਣ ਕਰ ਦੇਂਦੇ ਹੋ ਤਾਂ ਤੁਸੀਂ ਈਸ਼ਵਰ ਦਾ ਕੋਈ ਵੀ ਰੂਪ ਮਨ ਵਿਚ ਵਸਾ ਸਕਦੇ ਹੋ, ਇਸ ਨੂੰ ਵਾਹਿਗੁਰੂ ਕਹਿ ਲਵੋ, ਖ਼ੂਬਸੂਰਤੀ ਕਹਿ ਲਵੋ, ਕੋਈ ਵਿਚਾਰ ਕਹਿ ਲਵੋ।

ਜਨਨਾ ਦੀ ਬੋਧਕ ਅਤੇ ਭਗਤੀ ਦੀ ਭਾਵਕ ਪਰਸਤਾਵਿਕ ਨਿਵੇਦਨਾ ਦੋਹਾਂ ਦੀ ਮੰਜ਼ਲ ਇਕੋ ਹੀ ਹੈ। ਦੋਹਾਂ ਵਿਚ ਹੰਕਾਰ ਦੀ ਰੁਚੀ ਪਰਵੇਸ਼ ਕਰਨੀ ਬੰਦ ਹੋ ਜਾਂਦੀ ਹੈ। ਭਗਤੀ ਵਿਚ ਮੈਂ ਦੀ ਰੁਚੀ ਪਹਿਲਾਂ ਖਤਮ ਹੋ ਜਾਂਦੀ ਹੈ "ਜਨਨਾ" ਵਿਚ "ਹੰਕਾਰ" ਦੀ ਰੁਚੀ ਪਹਿਲਾਂ ਖਤਮ ਹੁੰਦੀ ਹੈ। "ਜਨਨਾ" ਦੇ ਰਾਹ ਵਿਚ ਜ਼ਰੂਰੀ ਸ਼ਰਤ ਇਹ ਹੈ ਕਿ ਬਾਂਦਰ ਵਾਂਗ ਨਾਲ ਚਿਮੜੇ ਰਹੋ। ਇਹ ਸਮਝੋ ਕਿ ਆਪਣੇ ਆਸ਼ੇ ਦੀ ਪੂਰਤੀ ਲਈ ਤੁਸੀਂ ਆਪ ਚਿਮੜੇ ਰਹਿਣਾ ਹੈ ਕਿਸੇ ਦੂਜੇ ਨੇ ਤੁਹਾਨੂੰ ਚੁਕ ਕੇ ਨਹੀਂ ਲਿਜਾਣਾ। ਪਰਮਾਤਮਾ ਅਤੇ ਮਹਾਂਰਿਸ਼ੀ ਸਹਾਈ ਹੋ ਸਕਦੇ ਹਨ ਪਰ ਤੁਹਾਡੇ ਲਈ ਕਰਨਗੇ ਕੁਛ ਨਹੀਂ "ਕੀ ਐਨਕਾਂ ਕਦੇ ਆਪ ਵੀ ਸੂਰਜ ਵਲ ਵੇਖ ਸਕਦੀਆਂ ਹਨ ?" ਵੇਖਦੀ ਤਾਂ ਅੱਖ ਹੀ ਹੈ। ਇਸ ਗੱਲ ਦੀ ਉਡੀਕ ਨਾ ਕਰੋ ਕਿ

ਕਦ ਕੋਈ ਗੁਰੂ ਮਿਲੇ, ਸਤਿਸੰਗ ਮਿਲੇ ਅਤੇ ਫਿਰ ਇਸ ਮਾਰਗ ਤੇ ਚਲੋਗੇ । ਸਾਧੂ ਵੀ "ਨਿਜਤਵ" ਦਾ ਇਕ ਸਰੂਪ ਹੈ ਇਸ ਲਈ ਸਾਧ ਦੀ ਸੰਗਤ ਕਰਨ ਲਈ ਕਿਹਾ ਗਿਆ ਹੈ । ਗੁਰੂ ਬਾਹਰਮੁਖੀ ਨਹੀਂ ਹੈ । ਸਾਧਕ ਨੂੰ ਆਪਣੇ ਆਪ ਨੂੰ ਇਹ ਪੁੱਛ ਕੇ ਕਿ ਮੈਂ ਕੌਣ ਹਾਂ ਸਾਧਨਾ ਸ਼ੁਰੂ ਕਰ ਦੇਣੀ ਚਾਹੀਦੀ ਹੈ । ਸਚੇਤਨਾ ਹੀ ਵਾਸਤਵਿਕਤਾ ਦਾ ਮੁੱਢ ਹੈ । ਦਰੱਖ਼ਤ ਇਕ ਖੜੇ ਮਨੁੱਖ ਵਾਂਗ ਹੈ । ਮਨੁੱਖ ਇਕ ਚਲਦਾ ਫਿਰਦਾ ਦਰੱਖ਼ਤ ਹੈ । ਪੌਦੇ ਹਮੇਸ਼ਾਂ ਸੁੱਤੇ ਰਹਿੰਦੇ ਹਨ ਜਾਨਵਰ ਸੌਂਦੇ ਵੀ ਹਨ ਤੇ ਸੁਪਨੇ ਵੀ ਲੈਂਦੇ ਹਨ ਪਰ ਮਹਾਂਰਿਸ਼ੀ ਹਮੇਸ਼ਾਂ ਜਾਗਦੇ ਰਹਿੰਦੇ ਹਨ । ਮਨੁੱਖ ਨੂੰ ਹੀ ਕੇਵਲ ਸਭ ਤੋਂ ਉਚੀ ਸਚੇਤਨਾ ਪ੍ਰਾਪਤ ਹੋ ਸਕਦੀ ਹੈ । ਸੋਚਣਾ ਤੇ ਕਰਮ ਕਰਨਾ ਇਹ ਸਮੁੰਦਰ ਵਿਚ ਬੁਲਬਲਿਆਂ ਵਾਂਗ ਜਾਂ ਲਹਿਰਾਂ ਵਾਂਗ ਹਨ । ਸਮਾਧੀ ਵੀ ਬੜੀ ਕੋਸ਼ਿਸ਼ ਤੋਂ ਬਾਅਦ ਪ੍ਰਾਪਤ ਹੁੰਦੀ ਹੈ । ਇਸ ਵਿਚ ਰਹਿੰਦੇ ਹੋਏ ਵੀ ਮਨੁੱਖ ਨੂੰ ਜਾਗ੍ਰਤ ਨਿੰਦਰਾ ਅਤੇ ਸੁਪਨਿਆਂ ਦਾ ਗਿਆਨ ਰਹਿੰਦਾ ਹੈ । ਇਹ ਇਕ ਵਿਸਮਾਦੀ ਅਵਸਥਾ ਹੈ । ਮਹਾਤਮਾ ਗਾਂਧੀ ਜੀ ਦਾ ਹਰੀਜਨ ਅਖ਼ਬਾਰ ਤੋਂ ਹਵਾਲਾ ਦੇਂਦਿਆਂ ਮਹਾਂਰਿਸ਼ੀ ਨੇ ਇਕ ਵਾਰ ਦਸਿਆ, ਕਿ "ਜਨਨੀ" ਨੂੰ ਵਿਚਾਰਾਂ ਵਿਚ ਲਿਆਉਣਾ ਓਨਾ ਹੀ ਮੁਸ਼ਕਿਲ ਹੈ ਜਿੰਨਾ ਕਿ ਇਕ ਆਮ ਮਨੁੱਖ ਨੂੰ ਵਿਚਾਰਾਂ ਤੋਂ ਅਲੱਗ ਕਰਨਾ ।

ਵਾਸਤਵਿਕ ਚੇਤਨਾ ਤੁਹਾਡੇ ਸਾਰੇ ਤਜਰਬੇ ਦਾ ਪ੍ਰਤੀਕ ਹੁੰਦਾ ਹੈ । ਇਸ ਦਾ ਆਧਾਰ ਵਿਚਾਰ ਨਾਲ ਭਾਵਕਤਾ ਤੇ ਵਧੇਰੇ ਨਿਰਭਰ ਹੈ । ਇਹ ਇਕ ਵਿਸਮਾਦੀ ਅਵਸਥਾ ਹੁੰਦੀ ਹੈ ਜਿਸ ਵਿਚ ਗ੍ਰਹਿਣ ਕਰਨ ਵਾਲੇ ਅਤੇ ਉਹ ਵਸਤੂ ਜਿਸ ਨੂੰ ਗ੍ਰਹਿਣ ਕਰਨਾ ਹੁੰਦਾ ਹੈ ਆਪਸ ਵਿਚ ਇਕਮਿਕ ਹੋ ਜਾਂਦੇ ਹਨ । ਇਸ ਦਾ ਤਜ਼ਰਬਾ ਦੋ ਪਿਆਰਿਆਂ ਨੂੰ ਹੁੰਦਾ ਹੈ, ਮਾਵਾਂ ਨੂੰ ਹੁੰਦਾ ਹੈ, ਬੱਚਿਆਂ, ਭਗਤਾਂ, ਬਹਾਦਰਾਂ ਤੇ ਸੰਗੀਤ ਜਾਨਣ ਵਾਲਿਆਂ ਤੇ ਕਵੀਆਂ ਨੂੰ ਹੁੰਦਾ ਹੈ । ਪਰ ਅਜਿਹੀ ਅਵਸਥਾ ਜੋ ਮਿਠੀ ਨੀਂਦ ਤੇ ਸੁਪਨਿਆਂ ਦੀ ਹੁੰਦੀ ਹੈ ਦਾ ਸਵਾਦ ਕੋਈ ਕੋਈ ਮਾਣ ਸਕਦਾ ਹੈ । ਮਨੁੱਖ ਤਾਂ ਨਿਪੁੰਨਤਾ ਚਾਹੁੰਦਾ ਹੈ, ਸਦੀਵੀ ਖੁਸ਼ੀ ਮੰਗਦਾ ਹੈ । ਬਾਹਰੋਂ ਢੂੰਡਿਆਂ ਉਸ ਨੂੰ ਕੁਝ ਨਹੀਂ ਲੱਭਿਆ ਹੁੰਦਾ । ਉਹ ਅੰਤਰਮੁਖੀ ਹੋ ਜਾਂਦਾ ਹੈ । ਇਹ ਸਭ ਬੌਧਿਕਤਾ ਦੀਆਂ ਗੱਲਾਂ ਹਨ । ਕਾਫ਼ੀ ਯਤਨ ਕਰਨ ਉਪਰੰਤ ਉਸ ਨੂੰ ਪਤਾ ਲੱਗਦਾ ਹੈ ਕਿ ਇਹ ਸਭ ਕੁਝ ਕਿਸੇ ਅਪਾਰ ਸ਼ਕਤੀ ਦੇ ਹੁਕਮਾਂ ਵਿਚ ਹੁੰਦਾ ਹੈ । ਉਹ ਸ਼ਕਤੀ ਜੋ ਸਭ ਵਿਚ ਸਮਾਈ ਹੋਈ ਹੈ । ਬੌਧਿਕਤਾ ਨੂੰ ਮੰਜ਼ਲ ਤੋਂ ਪੁਜਣ ਤੋਂ ਪਹਿਲਾਂ ਹੀ ਆਪਣੇ ਆਪ ਨੂੰ ਖ਼ਤਮ ਕਰ ਲੈਣਾ ਚਾਹੀਦਾ ਹੈ । ਇਸੇ ਲਈ ਮਹਾਂਰਿਸ਼ੀ ਜੀ ਕਹਿੰਦੇ ਹਨ ਕਿ ਸਚਾਈ ਦਾ ਅਨੁਭਵ ਬੌਧਿਕਤਾ ਰਾਹੀਂ ਵੀ ਕਰਨਾ ਚਾਹੀਦਾ ਹੈ । ਸਚੇਤਨਾ ਦਾ ਵਿਸਮਾਦੀ ਅਨੰਦ ਲਵੋ । ਬੌਧਿਕਤਾ ਨਾਲ ਕਿਸੇ ਗੱਲ ਨੂੰ ਭਾਵੇਂ ਸੱਚ ਨੂੰ ਸਮਝਣਾ ਹੋਰ ਗੱਲ ਹੈ ਉਸ ਨੂੰ ਪ੍ਰਾਪਤ ਕਰਨਾ ਹੋਰ ।

ਪਰ ਇਸ ਅਵਸਥਾ ਤੇ ਪੁਜਣ ਲਈ ਵੀ ਬੜੇ ਅਭਿਆਸ ਦੀ ਲੋੜ ਹੈ । ਮਹਾਂਰਿਸ਼ੀ ਅਨੁਸਾਰ ਇਹ ਯਤਨ "ਸੈਲਫ਼ ਇੰਨਕੁਆਰੀ" ਲਈ ਕਰਨਾ ਹੈ ਪਰ ਮਹਾਤਮਾ ਗਾਂਧੀ

ਅਨੁਸਾਰ "ਸੇਵਾ" ਲਈ। ਤੁਸੀਂ ਕੋਈ ਵੀ ਰਾਹ ਅਪਣਾਉ ਤੁਹਾਨੂੰ ਗਿਆਨ ਦਾ ਵਿਸਮਾਦ ਸੇਵਾ ਦੀ ਮਿਠਾਸ, ਅਤੇ ਦੂਜੀਆਂ ਚੀਜ਼ਾਂ ਨਾਲ, ਬੰਦਿਆਂ ਨਾਲ ਪਿਆਰ ਦਾ ਅਨੁਭਵ ਹੋਵੇਗਾ।" ਦਿਨ ਪ੍ਰਤੀ ਦਿਨ ਦਾ ਜੀਵਨ ਵੀ ਇਕ ਸਾਧਨਾ ਹੈ। ਧਾਰਮਕ ਤੇ ਵਿਵਹਾਰਕ ਖੇਤਰਾਂ ਨੂੰ ਅਲੱਗ ਅਲੱਗ ਸਮਝਣਾ ਗ਼ਲਤ ਗੱਲ ਹੈ। ਉਹਨਾਂ ਨੂੰ ਅਲਗ ਸਮਝਣ ਨਾਲ ਹੀ ਸਾਰੇ ਬਖੇੜੇ ਉਤਪਨ ਹੁੰਦੇ ਹਨ।

ਉਸ ਸਵਾਮੀ ਨੂੰ ਜੋ ਗੁਫ਼ਾ ਵਿਚ ਬੈਠ ਕੇ ਸਮਾਧੀ ਲਾਉਣਾ ਚਾਹੁੰਦਾ ਸੀ, ਨੂੰ ਮਹਾਂਰਿਸ਼ੀ ਨੇ ਕਿਹਾ, "ਜੋ ਦੁਨੀਆਂ ਵਿਚ ਕਾਰ-ਵਿਹਾਰ ਕਰਦਿਆਂ ਹੋਇਆਂ ਮਾਇਆ ਦੇ ਲਾਲਚ ਵਿਚ ਨਹੀਂ ਫ਼ਸਦਾ ਅਤੇ ਆਪਣੇ ਨਿਜਤਵ ਨੂੰ ਪਛਾਣਦਾ ਹੈ ਉਸ ਭਗਵੇਂ ਕਪੜੇ ਵਾਲੇ ਸਾਧੂ ਤੋਂ ਜਿਸ ਨੇ ਦੁਨੀਆਂ ਦਾ ਤਿਆਗ ਕਰ ਦਿਤਾ ਹੈ, ਚੰਗਾ ਹੈ।"

ਇਕ ਇਸਾਈ ਨੇ ਮਹਾਂਰਿਸ਼ੀ ਨੂੰ ਪੁੱਛਿਆ ਕਿ ਕੀ ਉਹ ਆਪਣੇ ਧਰਮ ਵਿਚ ਰਹਿ ਕੇ "ਆਪਾ ਪਛਾਨਣ" ਦੇ ਸਿਧਾਂਤ ਨੂੰ ਅਪਣਾ ਸਕਦਾ ਹੈ। ਮਹਾਂਰਿਸ਼ੀ ਦਾ ਜਵਾਬ ਸੀ "ਮੈਂ ਜੋ ਕਹਿ ਰਿਹਾ ਹਾਂ ਉਹ ਹੀ "ਈਸਾਈ" ਧਰਮ ਦਾ ਤੱਤ ਹੈ। ਸਵਰਗ ਦੀ ਮਾਲਕੀ ਅਤੇ ਇਹ ਸੰਸਾਰ ਦੋ ਅਲੱਗ ਚੀਜ਼ਾਂ ਨਹੀਂ ਹਨ। ਇਹ "ਰੱਬੀ ਬਾਦਸ਼ਾਹੀ" ਤੁਹਾਡੇ ਅੰਦਰ ਹੈ। ਅਕਲਮੰਦ ਇਸ ਸੰਸਾਰ ਨੂੰ ਰੱਬੀ ਬਾਦਸ਼ਾਹੀ ਸਮਝਦਾ ਹੈ। ਦੂਜੇ ਇਸ ਨੂੰ ਕੇਵਲ ਸੰਸਾਰ ਹੀ ਸਮਝਦੇ ਹਨ। ਫ਼ਰਕ ਤੁਹਾਡੀ ਸੋਚਣੀ ਵਿਚ ਹੈ।"

ਸਾਧਕ ਦੇ ਮਨ ਵਿਚ ਹੀ ਸਤਿਯੁਗ ਸਮਾਇਆ ਹੁੰਦਾ ਹੈ। ਸੁਧਾਰ ਬਖਸ਼ਿਸ਼ ਵਾਂਗ ਘਰ ਤੋਂ ਹੀ ਸ਼ੁਰੂ ਹੋਣਾ ਚਾਹੀਦਾ ਹੈ। "ਆਪ ਸਵਾਰੋਗੇ ਸਮਾਜ ਸੁਧਾਰ ਆਪੇ ਉਤਪਨ ਹੋ ਜਾਵੇਗਾ। ਆਪਾ ਸਮਰਪਤ ਕਰ ਦਿਉ ਸ਼ਕਤੀ ਖ਼ੁਦ ਬਖ਼ੁਦ ਤੁਹਾਡੇ ਵਿਚ ਪੈਦਾ ਹੋ ਜਾਏਗੀ। ਤੁਹਾਡਾ ਆਲਾ ਦੁਆਲਾ ਉਤਨਾ ਹੀ ਸੰਵਰਦਾ ਜਾਏਗਾ, ਜਿਤਨਾ ਤੁਸੀਂ ਸ਼ਕਤੀ ਨੂੰ ਧਾਰਨ ਕਰੀ ਜਾਉਗੇ।

# 13. ਪ੍ਰਵਚਨ

ਮਹਾਂਰਿਸ਼ੀ ਦੇ ਪ੍ਰਵਚਨਾਂ ਦਾ ਸਭ ਤੋਂ ਵੱਡਾ ਤੇ ਪ੍ਰਮਾਣਿਕ ਸੰਗ੍ਰਹਿ "ਗੁਰੂ-ਵਾਚਕ ਕੋਨੈ" (ਗੁਰੂ ਪ੍ਰਵਚਨਾਂ ਦੀ ਮਾਲਾ) ਹੈ ਜੋ ਬੜੇ ਸੁੰਦਰ, ਕਲਾਮਈ ਢੰਗ ਨਾਲ ਮੁਰਗਨਾਰ ਕਵੀ ਨੇ ਲਿਖਿਆ ਤੇ ਤਿਆਰ ਕੀਤਾ ਹੈ। 1282 ਬੰਦਾਂ ਵਾਲਾ ਇਹ ਤਾਮਿਲ ਗ੍ਰੰਥ (ਜਿਸ ਵਿਚ 1254 ਪਦ ਮੁਰਗਾਨਾਰ ਕਵੀ ਦੇ ਹਨ ਤੇ 28 ਮਹਾਂਰਿਸ਼ੀ ਦੇ ਆਪਣੇ ਲਿਖੇ ਹੋਏ ਹਨ) ਬੜੇ ਸੁੰਦਰ ਅਤੇ ਦਿਲਖਿਚਵੇਂ ਢੰਗ ਨਾਲ ਉਸ ਮੋਤੀ ਨੂੰ ਪੇਸ਼ ਕਰਦਾ ਹੈ ਜੋ ਮਹਾਂਰਿਸ਼ੀ ਦੇ ਮੁਖਾਰਬਿੰਦ ਵਿਚੋਂ ਝੜਿਆ ਸੀ। ਹਰ ਬੰਦ ਨਾ ਕੇਵਲ 231 ਅਧਿਆਇਆਂ ਰਾਹੀਂ ਬੜੀ ਸੁੰਦਰ ਤਰਤੀਬ ਵਿਚ ਦਿਤਾ ਗਿਆ ਹੈ ਸਗੋਂ ਉਨ੍ਹਾਂ ਵਿਚੋਂ ਬਹੁਤਿਆਂ ਨੂੰ ਮਹਾਂਰਿਸ਼ੀ ਨੇ ਆਪ ਵੇਖਿਆ ਤੇ ਪ੍ਰਵਾਨ ਕੀਤਾ ਸੀ, ਜਿਨ੍ਹਾਂ ਨੇ ਕਿਸੇ ਵਿਸ਼ੇਸ਼ ਨੁਕਤੇ ਨੂੰ ਸਪੱਸ਼ਟ ਕਰਨ ਲਈ ਉਸ ਤੇ ਜ਼ੋਰ ਦੇਣ ਲਈ ਜਾਂ ਮਜ਼ਬੂਤ ਕਰਨ ਲਈ ਆਪਣੇ ਵਲੋਂ ਕੁਝ ਨਵੇਂ ਜੋੜ ਅਤੇ ਕਥਨ ਦਿਤੇ ਸਨ।

ਸ੍ਰੀ ਸਾਧੂ ਓਮ ਨੇ ਠੀਕ ਕਿਹਾ ਹੈ ਕਿ ਮੁਰਗਨਾਰ, ਰਮਨ ਸਿਧਾਂਤ ਦਾ ਮੁੱਖ ਉਸਰਈਆ ਹੈ। ਉਸ ਨੇ ਮਹਾਂਰਿਸ਼ੀ ਦੀਆਂ ਸਿਖਿਆਵਾਂ ਨੂੰ ਖੋਲ੍ਹ ਕੇ ਬਿਆਨ ਕੀਤਾ ਹੈ ਤੇ ਤਾਮਿਲ ਪਾਠਕ ਨੂੰ ਸਾਹਿਤ ਦਾ ਇਕ ਕਦੀ ਨਾ ਮੁੱਕਣ ਵਾਲਾ ਸੋਮਾ ਪ੍ਰਦਾਨ ਕਰ ਗਿਆ ਹੈ।

ਸਾਰੀ ਰਚਨਾ ਤਿੰਨ ਭਾਗਾਂ ਵਿਚ ਵੰਡੀ ਗਈ ਹੈ ਜੋ ਕਿ ਵਾਰੋ ਵਾਰੀ ਸਿਧਾਂਤ, ਅਮਲ ਅਤੇ ਅਨੁਭਵ ਨਾਲ ਸਬੰਧ ਰੱਖਦੀ ਹੈ।

## ਪਹਿਲਾ ਭਾਗ

## ਸਿਧਾਂਤ ਪੜਚੋਲ ਦੇ ਆਰੰਭ ਅਤੇ ਅਮਲ ਬਾਰੇ ਬਿਆਨ

ਮਨੁੱਖੀ ਅਕਲ, ਸੂਝ ਤੋਂ ਪਰ੍ਹੇ ਦੇ ਸ਼ੱਕ
ਆਦਿ ਤੇ ਅੰਤ
ਖਾਲਸ ਹੋਂਦ ਦਾ ਅਨੁਭਵ ਹੀ ਹੈ

ਹਿਰਦੇ ਅੰਦਰ
ਪੂਰਨ ਸ਼ਾਂਤੀ ਦੀ ਚੇਤਨਾ
''ਮੈ'' ਦੀ ਪ੍ਰਤੀਤੀ ਪਿਛੇ ਇਹੀ ਤੱਥ ਹੈ । (16)

ਜ਼ਿਵੇਂ ਮਕੜੀ ਦਾ ਮੂੰਹ ਮਾਇਆ ਨਾਲ
ਜਾਲਾ ਉਣਦਾ ਤੇ ਫਿਰ ਸਮੇਟ ਲੈਂਦਾ ਹੈ
ਤਿਵੇਂ ਮਨ ਇਹ ਖਿੜਿਆ ਸੰਸਾਰ ਸਿਰਜਦਾ ਹੈ
ਤੇ ਫਿਰ ਸਮੇਟ ਲੈਂਦਾ ਹੈ । (31)

ਜਦ ਤਕ ਸੰਸਾਰ ਦਾ ਪ੍ਰਲੋਭਨ ਮਿਟਦਾ ਨਹੀਂ
ਮੁਕਤੀ ਦਾ ਸੱਚਾ ਅਨੰਦ ਨਹੀਂ ਆ ਸਕਦਾ
ਦਿਸਦੇ ਸੰਸਾਰ ਨੂੰ 'ਅਸਲੀ' ਦੱਸਣਾ
ਉਸ ਤਰ੍ਹਾਂ ਹੀ ਹੈ ਜਿਵੇਂ
ਕੋਈ ਪਾਗਲ ਪ੍ਰੇਮੀ ਆਪਣੀ
ਵੇਸਵਾ ਮਹਿਬੂਬਾ ਨੂੰ
ਕੁਆਰੀ ਸਮਝ ਰਿਹਾ ਹੋਵੇ । (74)

ਆਪਣੀ ਹੋਂਦ ਤੇ ਆਪਣੇ ਸੱਚੇ ਸਰੂਪ ਨੂੰ
ਚੰਗੀ ਤਰ੍ਹਾਂ ਸਮਝ ਤੇ ਜਾਣ ਕੇ
ਦਿਲ ਵਿਚ ਹਮੇਸ਼ਾ ਲਈ ਤੇ ਕੇਵਲ
ਸੱਚੇ ਪ੍ਰਭੂ ਦਾ ਵਾਸ ਕਰਵਾ ਕੇ
ਆਪਣਾ ਮਨੁੱਖੀ ਫ਼ਰਜ਼ ਚੰਗੀ ਤਰ੍ਹਾਂ ਨਿਭਾਉ,
ਅਤੇ ਸਾਰੇ ਜੀਵਾਂ ਵਾਂਗ
ਹਰ ਦੁੱਖ ਸੁੱਖ ਮਾਣਦੇ ਰਹੋ । (81)
ਭਾਵੇਂ ਉਹ ਸਭ ਕੁਝ ਦੀ ਪੜਤਾਲ ਕਰਦੇ ਨੇ

ਤੇ ਅੰਤਮ ਸੱਚ ਦੀ ਪ੍ਰਾਪਤੀ ਕਰ ਲੈਂਦੇ ਨੇ
ਪਰ ਸਿਆਣੇ ਮਹਾਂਪੁਰਸ਼ ਕੋਈ ਵਾਧੂ
ਸਵਾਂਗ ਨਹੀਂ ਧਾਰਨ ਕਰਦੇ
ਇਸ ਲਈ ਆਪਣਾ ਬਾਹਰੀ ਰੂਪ
ਆਪਣੇ ਲੋਕਾਂ ਵਰਗਾ ਹੀ ਰਹਿਣ ਦਿਉ । (82)

ਸੱਪ ਦਾ ਰੂਪ ਮਾਤਰ ਇਕ ਭਾਵ ਹੈ
ਭਾਵ ਦੀ ਜਗ ਸ਼ਕਤੀ ਤਾਂ ਵੇਖੋ !
ਰੱਸੀ ਜਿਸ ਵਿਚ ਕੋਈ ਭਾਵ ਨਹੀਂ ਸੀ,
ਸੱਪ ਉਸਨੇ ਪੈਦਾ ਕਰ ਦਿਤਾ

ਮਾਰ ਦਿਤਾ ਜੋ ਸਾਰੇ ਭੈ ਦਾ ਕਾਰਨ ਸੀ । 88

ਸਰੀਰ ਤੋਂ ਬਿਨਾਂ ਸੰਸਾਰ ਨਹੀਂ
ਮਨ ਤੋਂ ਬਿਨਾਂ ਸਰੀਰ ਨਹੀਂ
ਚੇਤਨਾ ਤੋਂ ਬਗੈਰ ਮਨ ਵੀ ਨਹੀਂ
ਅਤੇ ਸਤਿ ਤੋਂ ਬਗੈਰ, ਚੇਤਨਾ ਨਹੀਂ । 99

ਵੱਖਰੇ ਵੱਖਰੇ ਮਨਾਂ ਦੀ ਤ੍ਰਿਪਤੀ ਲਈ
ਗੁਰੂ ਨੇ ਬੜੇ ਸਿਧਾਂਤ ਬਿਆਨ ਕੀਤੇ
ਪਰ ਨਿਜੀ ਅਨੁਭਵ ਨਾਲ
ਜੋ ਸਾਨੂੰ ਸਿਖਾਇਆ
ਉਹ ਹੈ ਕੇਵਲ 'ਅਜਾਤ'[1] ਸਿਧਾਂਤ । 100

ਇਹ ਮਹਾ ਸੱਚ ਹੈ ਜੋ ਸਭ ਤੋਂ ਪਹਿਲਾਂ[2]
ਕ੍ਰਿਸ਼ਨ ਨੇ ਅਰਜਨ ਨੂੰ ਦੱਸਿਆ
ਪਰ ਆਪਣੇ ਮਿੱਤਰ ਦੇ ਮਨ ਨੂੰ ਭਟਕਦਾ ਵੇਖ
ਕੰਬਦਿਆਂ ਹੋਇਆਂ, ਕ੍ਰਿਸ਼ਨ ਨੇ ਮਗਰੋਂ
ਹੋਰ ਸਿਧਾਂਤਾਂ ਦਾ ਵਰਨਣ ਕਰ ਦਿਤਾ । 101

ਹਿਰਦੇ ਅੰਦਰ "ਮੈਂ ਕੌਣ ਹਾਂ ?"
ਪੁੱਛਣ ਵਾਲਾ ਜਗਿਆਸੂ ਲੁਪਤ ਹੋ ਜਾਂਦਾ ਹੈ
ਤੇ ਕੇਵਲ ਸ਼ਿਵ ਦੀਪਤ ਰਹਿੰਦਾ ਹੈ
ਜਦ ਲੋਭੀ ਦਰਸ਼ਕ ਹੀ ਅਲੋਪ ਹੋ ਗਿਆ
ਤਾਂ ਇਹ ਕਹਿਣਾ ਮੂਰਖਤਾ ਹੋਵੇਗੀ
ਕਿ ਮਾਇਆ-ਮਈ ਸੰਸਾਰ ਇਕ ਸੱਚ ਹੈ । 110

ਜੇ ਮਾਲਕ ਦੀ ਤਰ੍ਹਾਂ ਮੈਂ ਜਾਂ ਸੰਸਾਰ ਵੀ ਸੱਚ ਹੁੰਦੇ
ਉਸ ਦੀ ਸੰਪੂਰਨਤਾ ਅਪੂਰਨ ਹੀ ਰਹਿੰਦੀ,
ਪਰਮਾਤਮਾ ਨੂੰ ਖੰਡਿਨ ਮੰਨੇ ਬਿਨਾ ਅਸੀਂ
ਕਿਸੇ ਹੋਰ ਨੂੰ ਸਤਿ ਕਹਿ ਹੀ ਨਹੀਂ ਸਕਦੇ । 112

ਜੀਵਨ ਮੁਕਤ ਨੂੰ ਵਿਅਕਤ ਮੰਨਣਾ
ਵਿਦਵਤਾ ਦੀ ਹੈ ਮੂਰਖਤਾ
ਸੱਚੀ ਹੋਂਦ ਦੇ ਆਕਾਸ਼ ਵਿਚ

---

1. ਜਨਮ ਹੈ ਹੀ ਨਹੀਂ
2. ਗੀਤਾ ਦੇ ਦੂਸਰੇ ਅਧਿਅਇ ਵਿਚ

ਇਹ ਵੱਖਰਤਾ ਤਾਂ ਕੇਵਲ ਇਕ ਪ੍ਰਛਾਵਾਂ ਹੈ
ਜੋ ਦੂਰੋਂ ਦੇਖਣ ਵਾਲੇ ਉਨ੍ਹਾਂ ਲੋਕਾਂ ਦੀ
ਵੱਖਰਤਾ ਤੋਂ ਬਣਦਾ ਹੈ
ਜੋ ਅਜੇ ਮੁਕਤੀ ਪ੍ਰਾਪਤ ਨਹੀਂ ਕਰ ਸਕੇ । 119

ਆਤਮਾ ਦੇ ਰੂਪ ਵਿਚ ਸਵੈ-ਚੇਤਨਾ
ਢੂੰਡਣ ਵਾਲਿਆਂ ਦੇ ਮਨਾਂ ਵਿਚ ਉਹ ਆਪ ਵਸਦਾ ਹੈ
ਤੇ ਸਰੀਰ ਨਾਲ ਮੋਹ ਖਤਮ ਹੋ ਜਾਂਦਾ ਹੈ
ਇਸ ਲਈ ਇਹ ਨਹੀਂ ਕਹਿ ਸਕਦੇ ਕਿ
''ਮਹਾਤਮਾਵਾਂ ਵਿਚੋਂ ਉਹ ਸਭ ਤੋਂ ਵੱਡਾ ਮਹਾਤਮਾ ਹੈ''
ਕੀ ਮਹਾਤਮਾ ਵੀ ਸਰੀਰ ਹਨ ਤੇ ਇਸ ਲਈ ਇਕ ਤੋਂ ਵੱਧ ? 120

ਤੂੰ ਜੋ ਭਟਕਦਾ ਹੈਂ ਇਧਰ ਉਧਰ
ਇਸ ਉਸ ਮਹਾਨ ਆਤਮਾ ਦੀ ਭਾਲ ਵਿਚ
ਜ਼ਰਾ ਸੋਚ, ਸਾਰੀਆਂ ਮਹਾਨ ਆਤਮਾਵਾਂ
ਦਰਅਸਲ ਇਕੋ ਵੱਡੀ ਆਤਮਾ ਨਹੀਂ ?
ਤੇਰੇ ਅੰਦਰ ਵੀ ਇਕ ਤੇਰੀ ਆਤਮਾ ਹੈ ।
ਉਹਨੂੰ ਤਾਂ ਜਾਣ, ਕੀ ਉਹ ਮਹਾਨ ਨਹੀਂ ? 121

ਠੀਕ ਤਰ੍ਹਾਂ ਦੇਖੋ ਤਾਂ, ਉਸ ਮਹਾਨ ਹਾਕਮ
ਦਾ ਸੰਸਾਰ ਤਮਾਸ਼ਾ ਬਸ ਏਨਾ ਕੁ ਹੀ ਹੈ,
ਹਉਮੈ ਉਭਰੀ ਤਾਂ ਸਭ ਕੁਝ ਉਭਰ ਪਿਆ
ਹਉਮੈ ਦੇ ਮਿਟਣ ਨਾਲ ਸਭ ਕੁਝ ਮਿਟ ਜਾਂਦਾ ਹੈ । 166

ਰੇਲ ਵਿਚ ਬੈਠੇ ਸਮਝਦਾਰ ਯਾਤਰੀ
ਆਪਣਾ ਸਮਾਨ ਸਿਰ 'ਤੇ ਨਹੀਂ ਦੇਂਦੇ
ਭਾਫ਼ ਨਾਲ ਚਲਦੀ ਰੇਲ ਲਈ
ਭਾਰੀ ਬੋਝ ਵੀ ਤਿਨਕੇ ਵਾਂਗ ਹੈ । 172

ਜਦ ਉਹ ਮਹਾਂਸ਼ਕਤੀ (ਪਰਮਾਤਮਾ)
ਸਭ ਕੁਝ ਦੀ ਚਿੰਤਾ ਆਪ ਕਰਦੀ ਹੈ,
ਮਨੁੱਖਾਂ ਨੂੰ ਆਪਣੀ ਚਿੰਤਾ ਦੇ ਭਾਰ
ਉਸ ਚੇਤਨਾ ਦੇ ਸਿਰ ਸੁਟ ਕੇ
ਆਪ ਸੁਤੰਤਰ ਹੋਣਾ ਚਾਹੀਦਾ ਹੈ । 173

ਕਿਸ਼ਤੀ ਦੇ ਬਾਦਬਾਨ ਦੀ ਤਰ੍ਹਾਂ
ਹਵਾ ਵਿਚ ਝੂਮ ਕੇ ਹਵਾ ਮੌਸਮ ਦੀ ਮਾਰ

ਖਾਣ ਵਾਂਗ ਨਹੀਂ ਸਾਗਰ ਦੀ ਗਹਿਰਾਈ ਵਿਚ ਡੁਬੋ
ਨਰਮ ਲਗਰ ਵਾਂਗ ਰਹੋ,
ਮਨ ਦਾ ਹਿਰਦੇ ਵਿਚ ਡੁਬਣਾ
ਅਤੇ ਟਿਕਣਾ ਹੀ ਬੁੱਧੀਮਤਾ ਹੈ। 191

ਪਰਮ ਅਵਸਥਾ ਦੇ ਰਸ ਦੇ ਪਿਆਸੇ
ਧਾਰਮਿਕ ਜਨ ਲਈ
ਇਕ ਹੀ ਪਵਿਤਰ ਕਰਮ ਜ਼ਰੂਰੀ ਹੈ—
ਮਨ ਦੀ ਭਟਕਣਾ ਨੂੰ ਵਸ ਵਿਚ ਕਰੋ
ਅਤੇ ਹਿਰਦੇ ਵਿਚ ਸਤਿ ਸਾਂਭ ਰੱਖੋ। 192

ਅਸੀਂ ਖ਼ੁਦ ਨੂੰ ਸਰੀਰ ਮੰਨਦੇ ਹਾਂ
ਅਤੇ ਸੋਚਦੇ ਹਾਂ ਕਿ ਸਵਰਗ ਦੂਰ ਹੈ,
ਸਿਵਲੋਕ ਲਈ ਕਿਤੇ ਹੋਰ ਨਹੀਂ ਜਾਣਾ
ਉਹ ਹਿਰਦੇ ਵਿਚ ਵਿਦਮਾਨ ਹੈ। 194

ਤੁਸੀਂ ਜੋ ਪੂਰਣ ਪ੍ਰਕਾਸ਼ ਹੋ,
ਪਰਲੋਕ ਨੂੰ ਖ਼ੁਦ ਜਗ੍ਹਾ ਦੇਂਦੇ
ਤੇ ਉਸ ਦੀ ਚਰਚਾ ਕਰਦੇ
ਆਤਮ ਮੁਗਧ ਹੁੰਦੇ ਹੋ।
ਉਸ ਨੂੰ ਜਾਨਣ ਲਈ ਖ਼ੁਦ ਨੂੰ ਜਾਣੋ
ਪ੍ਰਭੂ ਸਾਡੇ ਹਿਰਦੇ ਅੰਦਰ ਹੈ। 195

ਉਹ ਪਰਮ ਅਨੰਦ ਜਿਸ ਦਾ ਸਵਾਦ ਚੱਖ ਕੇ
ਮਨ ਸਭ ਖੋਜ ਛੱਡ ਦੇਂਦਾ ਹੈ
ਉਹ ਹਿਰਦਾ ਜਿਸ ਵਿਚ ਉਸ
ਪ੍ਰਭੂ ਦੀ ਅਨੁਭੂਤੀ ਹੈ
ਉਹ ਹਿਰਦਾ ਚਿਰਾਂ ਤੋਂ ਅਨੰਦਮਈ ਹੈ
ਇਹ ਸ਼ਿਵ ਹੈ। 202

ਕਾਲ ਦੀ ਅਵੱਗਿਆ ਕਰਕੇ
ਮਾਰਕੰਡਾ ਉਮਰ ਦੇ ਬਾਅਦ ਵੀ ਜ਼ਿੰਦਾ ਰਿਹਾ,
ਸ਼ਿਵ ਮਹਾਂਕਾਲ ਹੈ
ਕਾਲ ਦਾ ਵੀ ਕਾਲ
ਉਸਦੀ ਉਪਾਸ਼ਨਾ
ਕਾਲ ਦੇ ਜਾਲ ਨੂੰ

ਤਾਰ-ਤਾਰ ਕਰ ਦੇਂਦੀ ਹੈ । 205

ਤੇ ਹੁਣ ਸ਼ਿਵ ਉਪਾਸਨਾ ਕੀ ਹੈ ?
ਪੰਜ ਤੱਤਾਂ ਵਿਚ, ਸੂਰਜ ਵਿਚ ਚੰਦ ਵਿਚ ਸਭ ਜੀਵਾਂ ਵਿਚ
ਉਸ ਦਾ ਹੀ ਤੇਜਮਈ ਰੂਪ ਦੇਖਣਾ ਹੈ,
ਸਭ ਦੀ ਠੀਕ ਸੇਵਾ
ਸਭ ਲਈ ਉਚਿਤ ਸੰਵੇਦਨਾ—
ਇਹੀ ਸਭ ਤੋਂ ਉਪਰ ਹੈ
ਨਿਤ ਨਵੀਂ ਸ਼ਿਵ ਉਪਾਸ਼ਨਾ । 206

ਆਤਮ ਸ਼ਕਤੀ ਲਈ ਕੋਈ ਵੀ ਕੰਮ
ਅਮੁਮਕਿਨ ਨਹੀਂ ਹੈ
ਆਤਮ ਸ਼ਕਤੀ ਕਿਉਂਕਿ ਦਿਲ ਪ੍ਰੇਮ
ਦੀ ਸ਼ਕਤੀ ਹੈ
ਇਹ ਕਹਿਣਾ ਜਾਂ ਇਹ ਸੋਚਣਾ ਕਿ
ਬਹੁਗਿਣਤੀ ਜਾਂ ਸ਼ਾਸਤਰ
ਆਤਮ ਸ਼ਕਤੀ ਨਾਲੋਂ ਜ਼ਿਆਦਾ ਸਮਰਥ ਹਨ
ਤੁਛ ਦੇਹ ਤੇ ਨਿਰਭਰ ਰਹਿਣਾ ਨਿਰੀ ਮੂਰਖਤਾ ਹੈ । 215

ਸ਼ਕਤੀ ਅਤੇ ਸ਼ਾਂਤੀ ਨੂੰ ਅਲੱਗ ਜਾਨਣਾ
ਸਤਿ ਤੋਂ ਦੂਰ ਹੋਣਾ ਹੈ,
ਸ਼ਾਂਤੀ ਦੇ ਰੂਪ ਵਿਚ ਜੋ ਅੰਦਰ ਰਹਿੰਦਾ ਹੈ
ਸ਼ਕਤੀ ਦੇ ਰੂਪ ਵਿਚ ਬਾਹਰ ਨਹੀਂ ਦਿਸਦਾ । 216

ਮੋਕਸ਼ ਤੋਂ ਬਾਅਦ ਜੇਕਰ ਸਾਧਕ
ਫੁਟਕਲ ਸਿਧੀਆਂ ਵਿਚ ਮਨ ਲਗਾਏ
ਤਾਂ ਹੋਰ ਬੰਧਨ ਕੱਸਦਾ ਹੈ,
ਕਿਉਂਕਿ ਹੰਕਾਰ ਦੀਆਂ ਜੜ੍ਹਾਂ ਹੋਰ
ਮਜ਼ਬੂਤ ਹੁੰਦੀਆਂ ਹਨ । 222

ਸੁਪਨੇ ਵਿਚ ਬਾਘ ਨੂੰ ਦੇਖਕੇ
ਹਾਥੀ ਤਤਕਾਲ ਜਾਗ ਉਠਦਾ ਹੈ,
ਇਸ ਤਰ੍ਹਾਂ ਸਾਧਕ
ਅਵਿਦਿਆ ਦੀ ਮਾਇਆ ਵਿਚ ਗ੍ਰਸਿਆ
ਗੁਰੂ ਨੂੰ ਦੇਖ ਕੇ
ਅਗਿਆਨਤਾ 'ਚੋਂ ਬਾਹਰ ਨਿਕਲਦਾ ਹੈ । 283

ਜਦ ਅੱਖਾਂ ਦੇ ਦੋ ਜੋੜੇ
ਇਕ ਗੁਰੂ ਦਾ ਤੇ ਦੂਜਾ ਸ਼ਿਸ਼ ਦਾ
ਆਪਸ ਵਿਚ ਮਿਲਦੇ ਤੇ ਗਿਆਨ-ਸੰਚਾਰ ਕਰਦੇ ਹਨ
ਤਾਂ ਮੂੰਹ ਦੇ ਬੋਲ ਬੇਕਾਰ ਹੋ ਜਾਂਦੇ ਹਨ
ਇਕ ਤੱਕਣੀ ਦਾ ਪ੍ਰਕਾਸ਼ ਬਾਕੀ ਸਭ ਕੁਝ
ਅਲੋਪ ਕਰ ਦਿੰਦਾ ਹੈ । 286

ਪਹਾੜ ਦੀ ਸ਼ਹਿਨਸ਼ੀਲੀਅਤ ਵਾਂਗ ਗੁਰੂ ਦਾ ਤੇਜ
ਪ੍ਰਕਾਸ਼ਮਾਨ ਹੋ ਕੇ ਪਾਪ ਦਾ ਸੰਘਾਰ ਕਰਦਾ ਹੈ
ਤੇ ਸ਼ਰਧਾਲੂ ਦੇ ਪਿਆਰ ਹਿਰਦੇ ਅੰਦਰ
ਆਪਣਾ ਸ਼ਾਹੀ ਸਿੰਘਾਸਨ ਲਗਾਂਦਾ ਹੈ
ਇਸ ਅਪਾਰ ਅਨੰਦ ਦਾ ਭੇਦ ਬੜਾ ਵਚਿੱਤਰ ਹੈ ।
ਜੋ ਇਸ ਨੂੰ ਜਾਣਦੇ ਹਨ, ਮੂੰਹੋਂ ਦੱਸ ਨਹੀਂ ਸਕਦੇ ।
ਜੋ ਦੱਸਣ ਦਾ ਯਤਨ ਕਰਦੇ ਹਨ, ਜਾਣਦੇ ਨਹੀਂ ਹੁੰਦੇ । 325

ਸ਼ਿਵ ਨੇ ਪ੍ਰਸੰਨ ਹੋ ਕੇ
ਗਿਆਨੀ ਭਗਤਾਂ ਨੂੰ ਮਿਲਣਾ ਜੋ ਚਾਹਿਆ
ਤਾਂ ਅਟੁਟ ਨਿਸ਼ਠਾ ਵਾਲੇ
ਸੰਤਾਂ ਦੀ ਸਭਾ ਵਿਚ ਪਹੁੰਚੇ,
ਤਾਂ ਆਪਣਾ ਰੁਖ ਬਦਲ ਕੇ;
ਪ੍ਰੇਮ ਰਸ ਵਿਚ ਲੀਨ ਹੋ ਕੇ
ਬਚਨ-ਵਿਲਾਸ ਕਰਨ ਲੱਗੇ । 334

ਮੈਂ ਕੌਣ ਹਾਂ ? ਇਹ ਜ਼ਰੂਰੀ
ਇਹ ਸੱਚਾ, ਜੀਵੰਤ ਆਤਮ ਕੀ ਹੈ ?
ਇਹ ਅੰਦਰ ਦੀ ਜਗਿਆਸਾ ਹੀ ਹੈ
ਪਰ ਪਵਿੱਤਰ ਜੀਵਨ-ਧਾਰਾ ਹੈ
ਜੋ ਸਭ ਧਰਮਾਂ ਵਿਚ ਵਹਿੰਦੀ ਹੈ,
ਜੋ ਅਜਰ ਮਗਰ ਜੀਵਨ ਦਾ
ਸਿੱਧਾ ਮਾਰਗ ਦਿਖਾਉਂਦੀ ਹੈ । 338

ਅੰਤਰ ਦੇ ਆਵਿਸਤਾਰ ਵਿਚ ਖੜੀ
ਇਹ ਅਗੋਚਰ ਹਿਮਾਲੀਆ
ਜਦ ਅਕਥਨੀ ਹੈ,
ਤਾਂ ਪਰਮ ਤੱਤ ਦੀ ਚਰਚਾ ਵਿਚ ਲੀਨ

ਕਈ ਮੱਤਾਂ ਦਾ ਤੀਬਰ ਵਾਦ-ਵਿਵਾਦ
ਕੀ ਭੀੜ ਭੜੱਕੇ ਵਾਲੇ ਬਾਜ਼ਾਰ ਦਾ
ਸ਼ੋਰ ਮਾਤਰ ਨਹੀਂ ਹੈ । 311

ਉਹ ਜਿਨ੍ਹਾਂ ਆਪਣੇ ਅੰਤਰ ਝਾਤੀ ਮਾਰ ਕੇ
ਰੱਬ ਨੂੰ ਪਾ ਲਿਆ ਹੈ
ਉਹ ਮਾੜੇ ਤੋਂ ਮਾੜੇ ਕੀੜੇ ਵਿਚ ਵੀ, ਜਿਸ ਨੂੰ ਲੋਕ
ਨਫ਼ਰਤ ਕਰਦੇ ਹਨ, ਪ੍ਰਭੂ ਦੀ ਹੋਂਦ ਵੇਖ ਲੈਂਦੇ ਹਨ । 345

ਚਿਤ ਦੀ ਪ੍ਰਜਵਲਤ ਹੋਮ ਅਗਨੀ ਵਿਚ ਜਦ
ਸ਼ਿਵ ਨੂੰ ਮਨ ਦੀ ਆਹੂਤੀ ਦਿੰਦਾ
ਅਤੇ ਅਰਾਧਨਾ ਕਰਦਾ ਹੈ
ਤਾਂ ਉਹ ਸ਼ਿਵ ਦੇ ਰੂਪ ਵਿਚ ਵਿਲੀਨ ਹੋ ਜਾਂਦਾ ਹੈ
ਤੇ ਉਸ ਦੀ ਦਿੱਬ ਨਿਰਾਕਾਰਤਾ ਪਾ ਲੈਂਦਾ ਹੈ । 353

ਡਰ ਅਤੇ ਨਿਰਾਸ਼ਾ ਵਿਚ ਇਹ ਨਾ ਪੁੱਛੋ,
''ਕੀ ਹੋਵੇਗਾ ਜੇ ਆਪਣੀ ਵੱਖਰੀ ਹੋਂਦ ਛੱਡ ਦਿਆਂ ?,'
ਟਾਹਣੀ ਨਾਲ ਚੰਬੜਿਆ ਹੋਇਆ ਜੋ ਵੀ ਬੰਦਾ
ਇਸ ਨੂੰ ਛੱਡ ਦੇਵੇਗਾ, ਪੱਕੀ ਧਰਤੀ ਤੇ ਪੈਰ ਧਰੇਗਾ ।
ਤੁਸੀਂ ਆਪਣੇ ਅਸਲੇ ਤੱਕ ਪਹੁੰਚ ਸਕੋਗੇ । 354

ਕਿਉਂ ਕੁਝ ਲੋਕ ਸਰਬ-ਵਿਆਪੀ ਅਨੰਦ ਦੇ
ਵਿਸ਼ਾਲ ਚਾਨਣ ਵਿਚ ਖੜੇ ਵੀ ਸਮਝਦੇ ਹਨ ਜਿਵੇਂ
ਉਹ ਦੁੱਖ ਦਰਦ ਦੀ ਅੱਗ ਵਿਚ ਸੜ ਰਹੇ ਹਨ ?
ਕਿਉਂਕਿ ਛਲਾਈ ਮਾਇਆ ਦੇ ਅਸਰ ਹੇਠ
ਉਹ ਤੱਪ ਨੂੰ ਪਿਆਰ ਨਹੀਂ ਕਰ ਰਹੇ ਹੁੰਦੇ,
ਇਕ ਫ਼ਰਜ਼ ਸਮਝ ਪੂਰਾ ਕਰ ਰਹੇ ਹੁੰਦੇ ਨੇ । 411

ਹਵਾ ਵਿਚ ਪੰਛੀ ਤੇ ਪਾਣੀ ਵਿਚ ਮੱਛੀ
ਅੱਗੇ ਵੱਧ ਜਾਂਦੇ ਨੇ ਪਰ ਪਿੱਛੇ ਕੋਈ ਖੁਰਾ ਨਹੀਂ ਛੱਡਦੇ
ਕਿਸੇ ਨੂੰ ਉਨ੍ਹਾਂ ਦੇ ਰਾਹ ਦਾ ਪਤਾ ਨਹੀਂ ਲੱਗਦਾ
ਉਨ੍ਹਾਂ ਦਾ ਵੀ ਜਿਨ੍ਹਾਂ ਕੋਸ਼ਿਸ਼ ਕੀਤੀ ਤੇ ਆਪਾ ਪਛਾਣ ਲਿਆ । 413

ਚੇਤਨਾ ਦੇ ਸੁਨਹਿਰੀ ਮੰਦਰ ਵਿਚ
ਜੋ ਸ਼ਿਵ ਨੂੰ ਸ਼ੁਧ ਚੇਤਨਾ ਦੇ ਰੂਪ ਵਿਚ ਤੱਕਦਾ ਹੈ
ਤੇ ਉਸ ਅੱਗੇ ਚੇਤਨਾ ਦਾ ਪ੍ਰਸ਼ਾਦ ਚੜ੍ਹਾਂਦਾ ਹੈ
ਉਸ ਦੀ ਚੇਤਨਾ ਹੀ ਮਹਾਂ ਸੱਚ ਹੈ । 417

ਚੇਤਨਾ ਜੋ ਚੇਤਨਾ ਤੋਂ ਸਿਵਾ ਕੁਝ ਨਹੀਂ ਜਾਣਦੀ
ਅਸਲ ਵਿਚ ਸੱਚੀ ਚੇਤਨਾ ਦੀ ਭਰਪੂਰਤਾ ਹੈ
ਜਦੋਂ ਤਕ ਆਪਣੀ ਚੇਤਨਾ ਦੀ ਚੇਤਨਾ ਨਹੀਂ ਹੋ ਜਾਂਦੀ
ਇਸ ਨੂੰ ਸ਼ਾਂਤੀ ਨਹੀਂ ਮਿਲ ਸਕਦੀ । 418

ਜਿੰਨਾ ਵੀ ਇਸ ਜਗ ਵਿਚ
ਜਾਣਿਆ ਪਹਿਚਾਣਿਆ ਹੈ
ਸਭ ਨਿਰਾਧਾਰ ਮਿਟ ਜਾਂਦਾ—
ਉਹ ਫਿਰ ਵੀ ਵੇਖ ਰਿਹਾ
ਜੋ ਖ਼ੁਦ ਆਪਣੇ ਅੰਦਰ ਹੀ
ਚਿਤ ਨੂੰ ਨਾ ਖੋਜਦਾ ਪਾਉਂਦਾ,
ਉਸ ਮਿੱਟੀ ਦੇ ਮਾਧੋ ਨੂੰ
ਕਿਵੇਂ ਕੋਈ ਸ਼ਾਸਤਰ ਕਦੀ ਵੀ
ਚਿਤ ਦੀ ਸਿਖਿਆ ਦੇ ਸਕਦਾ ? 431

ਚੇਤਨਾ ਤਿਆਗ ਹੈ,
ਚੇਤਨਾ ਸ਼ੁਧਤਾ ਹੈ
ਚੇਤਨਾ ਪ੍ਰਭੂ ਨਾਲ ਨੇੜਤਾ ਹੈ
ਸੱਜਗ ਚੇਤਨਾ ਨਿਰਭੈਤਾ ਤੇ ਅਮਰਤਾ ਹੈ,
ਇਹ ਜੋ ਕੁਝ ਹੈ, ਸਭ ਚੇਤਨਾ ਹੈ । 438

"ਪ੍ਰਭੂ ਨੂੰ ਆਪਣਾ ਜੀਵਨ ਦੇ ਦਿਉ", ਉਹ ਕਹਿੰਦੇ ਨੇ,
ਪਰ ਕੀ ਇਹ ਮੇਵਾ ਆਪਣਾ ਹੈ ਤੇ ਪਹਿਲਾਂ ਹੀ ਉਸਦਾ ਨਹੀਂ ?
ਸਗੋਂ ਕਹੋ, ਚੋਰੀ ਤੇ ਪਸ਼ਚਾਤਾਪ ਕਰੋ ਤੇ
ਚੁਰਾਇਆ ਹੋਇਆ ਮਾਲ ਉਸ ਦੇ
ਚਰਨ-ਕਮਲਾਂ ਵਿਚ ਰੱਖ ਦਿਉ । 480

ਖੰਡ ਦੀ ਪ੍ਰਤਿਮਾ ਨਾਲੋਂ ਟੁਕੜਾ ਤੋੜ ਕੇ,
ਅਸੀਂ ਉਸ ਨੂੰ ਅਰਪਣ ਕਰਦੇ ਹਾਂ,
ਆਤਮਾ ਦੀ ਸਰਬਆਤਮਾ ਨੂੰ ਭੇਟ ਵੀ
ਅਜਿਹਾ ਹੀ ਸਮਰਪਣ ਹੈ
ਉਸ ਪ੍ਰਭੂ ਦਾ ਨੂਰ ਸਭ ਵਿਚ ਹੈ । 486

ਹੈ ਦੇਖਣਾ ਸਭ ਵਿਚ ਖ਼ੁਦ ਨੂੰ
ਨਿਮਾਣਾ ਬਣ ਕੇ

ਆਪਣੀ ਵਿਨਰਮਤਾ ਦੁਆਰਾ
ਈਸ਼ਵਰ ਦੀ ਸਰਵਉਚਤਾ ਪਾਉਂਦਾ । 497

ਹੜ੍ਹ ਦੇ ਪਾਣੀ ਉਪਰ ਘਾਹ ਫੂਸ ਤਰਦਾ ਹੈ,
ਪਰ ਹੀਰੇ ਮੋਤੀ ਡੁੱਬ ਜਾਂਦੇ ਹਨ
ਤੇ ਹੇਠਾਂ ਜਾ ਬੈਠਦੇ ਹਨ ।
ਸੰਸਾਰ ਵਿਚ ਬੰਦੇ ਵੱਡੇ ਛੋਟੇ ਹਨ
ਇਸ ਆਧਾਰ ਤੇ ਕਿ ਉਹ ਕੀ ਹਨ
ਨਾ ਕਿ ਉਹ ਕਿਥੇ ਹਨ । 499

## ਦੂਜਾ ਭਾਗ

ਸੱਚ ਉਜਾਗਰ ਕਰਨ ਦੀ ਬਜਾਏ,
ਸ਼ਬਦ ਸਗੋਂ ਸੱਚ ਨੂੰ ਧੁੰਦਲਾ ਕਰਨ ਤੋਂ ਛਪਾਂਦੇ ਨੇ
ਸੱਚ ਨੂੰ ਸ਼ਬਦਾਂ ਵਿਚ ਨਾ ਦੇਖੋ
ਉਸ ਨੂੰ ਆਪਣੇ ਤੇਜ਼ ਨਾਲ ਚਮਕਣ ਦਿਓ,
ਸ਼ਬਦ ਅਤੇ ਭਾਵ ਦੋਵਾਂ ਨੂੰ
ਹਿਰਦੇ ਵਿਚ ਹੀ ਵਿਲੀਨ ਹੋਣ ਦੇਵੋ । 525

ਇਸ ਸਾਰੇ ਬਹੁ-ਅਕਾਰੀ ਸੰਸਾਰ ਦਾ,
ਜਿਸ ਦੇ ਨਾਨਾ ਰੂਪ ਹਨ,
ਅੰਤਰੀਵ ਤੱਤ ਇਕ ਹੀ ਹੈ
ਜਿਵੇਂ ਤਿੱਲ ਤੇ ਲੱਖਾਂ ਬੀਜਾਂ ਦਾ,
ਜੋ ਕੋਹਲੂ ਵਿਚ ਸੁੱਟੇ ਜਾਂਦੇ ਹਨ,
ਇਕੋ ਸੱਚਾ ਨਿਚੋੜ ਤੇਲ ਹੈ । 543

ਜਿਵੇਂ ਅਗਨੀ 'ਤੇ ਘਿਓ ਪਾਈਏ
ਤਾਂ ਤੇਜ਼ ਪ੍ਰਚੰਡ ਉਪਰ ਵੱਲ ਉਠਦੀ ਹੈ ਬੁੱਝਦੀ ਨਹੀਂ
ਤਿਵੇਂ ਵਾਸਨਾ ਵੀ ਤੁਸ਼ਟੀ ਨਾਲ
ਵਧਦੀ ਤੇ ਪਨਪਦੀ ਹੈ । 592

ਦੁੱਖ ਅਤੇ ਤਕਲੀਫ਼ਾਂ ਝਾਗੇ ਬਿਨਾ
ਤਪੱਸਿਆ ਦਾ ਸੱਚ ਨਹੀਂ ਪ੍ਰਾਪਤ ਹੁੰਦਾ
ਜਿਵੇਂ ਖਾਨ ਵਿਚੋਂ ਨਿਕਲਿਆ ਹੀਰਾ
ਘਿਸਾਉਣ ਬਿਨਾ ਚਮਕਦਾ ਹੀ ਨਹੀਂ । 619

ਪ੍ਰੇਮ ਵੇਖੋ, ਪ੍ਰੇਮ ਸੁਣੋ । ਪ੍ਰੇਮ ਦੀ ਖੋਜ ਕਰੋ
ਤੇ ਪ੍ਰੇਮ ਨੂੰ ਛੂਹੋ ਤੇ ਪ੍ਰੇਮ ਪਾਓ
ਪ੍ਰੇਮ ਦਾ ਸਵਾਦ ਚੱਖੋ ਕਿਉਂਕਿ ਪ੍ਰੇਮ ਹੀ
ਆਪੇ ਦੀ ਆਪੇ ਸੰਬੰਧੀ ਚੇਤਨਾ ਹੈ । 655

ਓ ਤੜਪਦੇ ਮਨ, ਤੂੰ ਅੰਦਰ ਬਾਹਰ
ਸਾਕਾਰ ਈਸ਼ਵਰ ਨਾਲ ਪਿਆਰ ਕਰਦਾ ਹੈ
ਪਰ ਇਹ ਨਾ ਭੁੱਲੀਂ ਕਿ ਉਹ
ਹਰ ਥਾਂ ਤੇ ਅਤੇ ਹਰ ਵਸਤ ਵਿਚ ਮੌਜੂਦ ਹੈ 660

ਉਹ ਜੋ ਹਰ ਰੋਜ਼ ਅੱਲ੍ਹਾ ਦੀ ਬੰਦਗੀ ਕਰਦੇ ਹਨ,
ਖੇੜਾ ਤੇ ਲਾਭ ਤੁਰੰਤ ਹਾਸਲ ਕਰ ਲੈਂਦੇ ਹਨ
ਕਿਉਂਕਿ ਬੁਰਾਈ ਦੀ ਬੇਸਬਰ ਅੱਗ ਅੰਦਰ
ਵੀ ਪੂਰਨ ਤੌਰ ਤੇ ਸ਼ਾਂਤ, ਅਡੋਲ ਰਹਿੰਦੇ ਹਨ । 663

ਇਧਰ-ਉਧਰ ਧਿਆਨ ਕਿਉਂ ?
ਨਿਰੰਤਰ ਆਤਮ-ਚੇਤਨਾ ਵਿਚ ਰਹੋ,
ਵਿਚਾਰਾਂ ਦੇ ਖੁਜਲਤੇ ਵਾਲਾਂ ਨੂੰ
ਇਕ-ਇਕ ਕਰਕੇ ਕਿਉਂ ਨੋਚਦੇ ਹੋ ?
ਪੂਰਾ ਚੰਦ ਇਕ ਸਾਥ ਘੁਟਵਾ ਦੇਵੋ । 675

ਪੈਰ 'ਚੋਂ ਕੰਡਾ ਕੱਢਣ ਲਈ
ਇਕ ਹੋਰ ਕੰਡੇ ਦੀ ਮਦਦ ਲੈ ਲੈਂਦੇ ਹਾਂ
ਤੇ ਫਿਰ ਕੰਮ ਸਾਰ ਕੇ ਦੋਹਾਂ ਕੰਡਿਆਂ ਨੂੰ ਸੁਟ ਦੇਂਦੇ ਹਾਂ ।
ਬੰਧਨ ਦੇ ਭਾਵ ਨੂੰ ਪਹਿਲਾਂ
ਮੁਕਤੀ ਦੇ ਭਾਵ ਤੋਂ ਦੂਰ ਕਰਕੇ
ਫਿਰ ਉਸਨੂੰ ਵੀ ਤੂੰ ਤਿਆਗ ਦੇ ।
ਕਿਉਂਕਿ ਪਿਛਲੇ ਕੰਮਾਂ ਸਦਕਾ
ਹੁਣ ਦੀ ਤਕਰੀਰ ਬਣੀ ਹੈ
ਸੋ ਹੁਣ ਜ਼ਿਆਦਾ ਮਿਹਨਤ ਕਰਕੇ
ਬੰਦਾ ਆਪਣੀ ਤਕਦੀਰ ਬਦਲ ਵੀ ਸਕਦਾ ਹੈ । 692

ਬਜਾਏ ਥਾਂ ਥਾਂ ਭਟਕ ਕੇ
ਇਹ ਕਹਿਣ ਦੇ ਕਿ "ਮੈਂ ਰੱਬ ਹਾਂ,"
ਪ੍ਰਭੂ ਵਾਂਗ ਰਹੋ ।
ਕਿਉਂਕਿ ਸਵੈ ਵਿਚ ਪ੍ਰਭੂ ਵਾਂਗ ਸ਼ਾਂਤ ਹੋ

ਰਹਿਣਾ ਤੇ ਰੌਲਾ ਪਾਏ ਬਿਨਾ ਰਹਿਣਾ
ਸਾਰੇ ਦੁੱਖਾਂ ਨੂੰ ਖਤਮ ਕਰਦਾ ਹੈ । 709

ਜੀਵ ਜਗਤ ਦੋਵਾਂ ਦਾ
ਈਸ਼ਵਰ ਪਾਲਣ ਧਾਮ ਹੈ—
ਇਸ ਸੱਚ ਨੂੰ ਜਾਣੇ ਬਿਨਾਂ ਹੀ
ਪੂਜਾ ਲਈ ਅਸੀਂ ਉਨ੍ਹਾਂ ਨੂੰ
ਖੁਦ ਆਪਣੇ ਸਰੀਰ ਰੂਪੀ ਮੰਦਰ ਦੀਆਂ
ਸੀਮਾਵਾਂ ਵਿਚ ਬੰਨ੍ਹ ਦਿੰਦੇ ਹਾਂ ।
ਇਸ ਸੱਚ ਦੀ ਤਹਿ ਵਿਚ ਜਾਣੋਂ ਨਾਕਾਮ ਰਹਿ ਕੇ
ਕਿ ਜੀਵ ਅਤੇ ਸੰਸਾਰ ਦਾ ਪਵਿੱਤਰ ਟਿਕਾਣਾ
ਪ੍ਰਭੂ ਆਪ ਹੈ, ਅਸੀਂ ਉਸ ਨੂੰ
ਸੁੰਗੇੜ ਕੇ ਪੂਜਾ ਲਈ
ਮਨੁੱਖ-ਸਾਜੇ ਮੰਦਰ ਵਿਚ ਬੰਦ ਕਰ ਦੇਂਦੇ ਹਾਂ । 711

ਜਦੋਂ ਦਿਲ ਵਿਚ ਵਸਦੀ ਸੱਚੀ ਹਸਤੀ
ਉਪਜ ਕੇ ਸਵੈ-ਚੇਤਨਾ ਦੀਆਂ ਕਿਰਨਾਂ ਵਾਂਗ ਫੈਲਦੀ ਹੈ
ਤਾਂ ਇਸ ਦੇ ਕਈ ਨਾਮ ਹੁੰਦੇ ਹਨ ।
ਇਨ੍ਹਾਂ ਵਿਚੋਂ ਪਹਿਲਾਂ ਨਾਂ "ਮੈਂ" ਹੁੰਦਾ ਹੈ । 712

ਜਿਨ੍ਹਾਂ ਦੇ ਹਿਰਦੇ ਪ੍ਰਭੂ ਵਲ ਮੁੜੇ ਹੁੰਦੇ ਹਨ
ਜਿਵੇਂ ਚੁੰਬਕ ਸੂਈ ਸਦਾ ਉੱਤਰ ਵਲ ਮੁੜੀ ਹੁੰਦੀ ਹੈ
ਉਹ ਤ੍ਰਿਸ਼ਨਾਂ ਦੇ ਤੂਫ਼ਾਨੀ ਸਮੁੰਦਰ ਵਿਚ
ਤੈਰਦੇ ਹੋਏ ਵੀ ਕਦੀ ਰਾਹ ਤੋਂ ਭਟਕ ਨਹੀਂ ਸਕਦੇ । 734

ਚਿਤ ਰੂਪ ਦਾ ਨਿਸ਼ਠਾ ਨਾਲ
ਜੋ ਧਿਆਨ ਧਰਦਾ ਹੈ,
ਉਹ ਆਤਮਾ ਵਿਚ. ਸ਼ਿਵ ਵਿਚ
ਵਿਲੀਨ ਹੋ ਜਾਂਦਾ ਹੈ,
ਆਤਮਾ ਦੇ ਸਤਿ ਦੇ ਰੂਪ ਵਿਚ ਹੀ ਮਾਨਵ
ਫੁਲਦਾ ਤੇ ਫਲਦਾ ਹੈ
ਅਤੇ ਆਪਣੀ ਸਮਝ ਨਾਲ ਉਹ
ਜੋ ਹੋਰਨਾਂ ਲਈ ਕਰਦਾ ਹੈ
ਖੁਦ ਆਪਣੇ ਲਈ ਵੀ ਕਰਦਾ ਹੈ । 808

ਜਦੋਂ ਪ੍ਰਾਣ ਸਰੀਰ ਨੂੰ ਛੱਡ ਦੇਂਦੇ ਹਨ

ਤਾਂ ਕੋਈ ਨਹੀਂ ਜਾਣਦਾ ਇਹਨੂੰ ਕਿਵੇਂ ਵਾਪਸ ਲਿਆਂਦਾ ਜਾਵੇ
ਇਸ ਲਈ ਕਿਸੇ ਨੂੰ ਇਹ ਹੱਕ ਨਹੀਂ
ਭਾਵੇਂ ਕਾਰਜ ਕੋਈ ਵੀ ਹੋਵੇ
ਕਿਸੇ ਜੰਤੂ ਦੀ ਪਿਆਰੀ ਜਾਨ ਲੈਣ ਦਾ। 812

ਬੇੜੀ ਪਾਣੀ ਵਿਚ ਚਲਦੀ ਹੈ
ਪਰ ਪਾਣੀ ਬੇੜੀ ਅੰਦਰ ਨਹੀਂ ਵੜਨਾ ਚਾਹੀਦਾ
ਭਾਵੇਂ ਅਸੀਂ ਸੰਸਾਰ ਵਿਚ ਰਹਿੰਦੇ ਹਾਂ
ਪਰ ਸੰਸਾਰ ਮਨ ਤੇ ਨਾ ਛਾਏ । 822

ਹੜ੍ਹ ਦੇ ਪਾਣੀ ਵਿਚ ਸਖਣਾ ਘੜਾ ਡੁੱਬ ਜਾਂਦਾ ਹੈ
ਪਰ ਪੱਕੀ ਲਕੜੀ ਦਾ ਛਤੀਰ ਨਹੀਂ
ਸੰਸਾਰ ਦੇ ਕੌਤਕ, ਬੰਧਨਾਂ ਵਿਚ ਬੱਝੇ ਮਨਾਂ ਨੂੰ
ਹੈਰਾਨ ਕਰ ਦੇਂਦੇ ਨੇ, ਤਿਆਗੀ ਮਨਾਂ ਨੂੰ ਨਹੀਂ। 823

ਜ਼ਿਸ ਨੇ ਹੰਕਾਰ ਦੀ
ਸਭ ਤੋਂ ਔਖੀ ਕੁਰਬਾਨੀ ਦੇ ਦਿਤੀ
ਉਨ੍ਹਾਂ ਨੂੰ ਹੋਰ ਕੁਝ ਤਿਆਗਣ ਦੀ ਲੋੜ ਨਹੀਂ। 837

ਮਨ ਨੂੰ ਤੇਰਾ ਮੇਰਾ ਵਿਚ ਵੰਡਣ ਦੀ ਡਾਢੀ ਗਲਤੀ
ਉਹ ਗੰਢ ਹੈ ਜਿਸ ਵਿਚ ਅਸੀਂ ਬੱਝੇ ਹੋਏ ਹਾਂ।
ਮਨ ਕੇਵਲ ਇਕ ਹੀ ਹੈ ਬਸ
ਜੋ ਇਕ ਮਹਾਂ ਚੇਤਨਾ ਦੀ ਸ਼ਕਤੀ ਵੀ ਹੈ ਤੇ ਸਪਸ਼ਟੀਕਰਨ ਵੀ। 842

## ਤੀਜਾ ਭਾਗ

## ਅਨੁਭਵ

ਸੱਚੀ ਚੇਤਨਾ ਉਹ ਅਸੀਮ ਹੈ
ਜੋ ਆਪਣੇ ਬਿਨਾ ਹੋਰ ਕੁਝ ਨਹੀਂ ਤਕਦੀ, ਕੋਈ ਦਵੈਤ ਨਹੀਂ
ਕੋਈ ਨੇਕੀ ਤੇ ਬਦੀ ਨਹੀਂ, ਕੋਈ ਵਸਤੂ ਤੇ ਵਿਸ਼ਾ ਨਹੀਂ,
ਕੋਈ ਸਮਾਂ, ਸਥਾਨ ਜਾਂ ਕਰਮ ਦੇ ਫੱਲ ਤੇ ਬੀਜ ਨਹੀਂ। 880

ਅਨੰਦ ਦੀ ਅਸੰਤੁਲਿਤ ਸਥਿਤੀ ਉਹ ਸਮਾਧੀ ਹੈ
ਕਠਿਨ ਤਪੱਸਿਆ ਨਾਲ ਬਾਅਦ ਵਿਚ
ਜਿਸਦਾ ਅਨੁਭਵ ਹੋਣਾ ਹੈ।

ਜੇਕਰ ਇਹ ਵਾਸਤਵਿਕ ਹੈ
ਤਾਂ ਉਹ ਜਿਵੇਂ ਪਹਿਲਾਂ ਸੀ ਹੁਣ ਵੀ ਉਹੀ ਹੈ । 886

ਜੇ ਉਹ ਅਵੱਸਥਾ ਜੋ ਹੁਣ ਹੋਂਦ ਵਿਚ ਨਹੀਂ
ਮਗਰੋਂ ਪੈਦਾ ਹੋ ਜਾਣੀ ਹੈ
ਤਾਂ ਇਹ ਸਾਡੀ ਕੁਦਰਤੀ ਅਵਸਥਾ ਨਹੀਂ
ਤੇ ਇਹ ਨਹੀਂ ਰਹੇਗੀ ਸਗੋਂ ਚਲੀ ਜਾਏਗੀ । 887

ਜਿਵੇਂ ਇਕ ਇਸਤਰੀ ਬਿਨਾਂ ਰੂਪ ਬਦਲੇ
ਕਿਸੇ ਦੀ ਮਾਤਾ, ਕਿਸੇ ਦੀ ਪਤਨੀ, ਕਿਸੇ ਦੀ ਸਾਲੀ, ਕਿਸੇ ਦੀ ਭਤੀਜੀ ਹੈ
ਇਸੇ ਤਰ੍ਹਾਂ ਸੰਸਾਰ ਵੀ ਵੱਖ ਵੱਖ ਲੋਕਾਂ ਨੂੰ
ਵੱਖ ਵੱਖ ਤਰ੍ਹਾਂ ਦਿਸ ਆਉਂਦਾ ਹੈ । 907

ਸੋਨੇ ਵਿਚ ਜਿਵੇਂ ਕੰਗਣ, ਮਰੀਚਕਾ ਵਿਚ ਜਲ,
ਸੁਪਨੇ ਵਿਚ ਦਿਸਦਾ ਨਗਰ ਪ੍ਰਾਚੀਰ,
ਇਵੇਂ ਹੀ ਜੋ ਕੁਝ ਨਜ਼ਰ ਆਉਂਦਾ ਹੈ
ਦਿਸਦੇ ਵਿਚ ਉਹੀ ਵਿਦਮਾਨ ਹੈ । 923

ਭਾਵੇਂ ਅਸੀਂ ਸੱਤ, ਚਿਤ ਤੇ ਆਨੰਦ ਨੂੰ
ਵੱਖ ਵੱਖ ਬਿਆਨ ਕਰਦੇ ਹਾਂ
ਪਰ ਜਾਗਦੇ ਅਨੁਭਵ ਵਿਚ ਇਹ ਇਕ ਹੀ ਹਨ
ਜਿਵੇਂ ਸ਼ੁਧ ਪਾਣੀ ਇਕੋ ਸਮੇਂ
ਤਰਲ, ਮਿੱਠਾ ਅਤੇ ਠੰਢਾ ਪ੍ਰਤੀਤ ਹੁੰਦਾ ਹੈ । 979

ਸਚ ਅਤੇ ਝੂਠ
ਗਿਆਨ-ਅਗਿਆਨ
ਸੌਂਦਰਯ-ਕਰੂਪਤਾ
ਸਭ ਬ੍ਰਾਹਮਣ ਹਨ । 987

ਮਹਾਂਸ਼ਕਤੀਸ਼ਾਲੀ ਘਾਤਕ ਹੈ ਦਾਨਵ
ਜੋ ਛੇ ਇੰਦ੍ਰੀਆਂ ਨਾਲ ਜਸ ਨੂੰ ਦੇਖਦਾ ਤੇ
ਕਾਇਮ ਰੱਖਦਾ ਹੈ
ਪਰ ਪਰਮ ਅਨੰਦ ਦਾਤਾ
ਉਸਨੂੰ ਗੁੱਸੇ ਨਾਲ ਲਲਕਾਰਦੇ
ਫਿਰ ਹਿਰਦੇ ਵਿਚ ਖਦੇੜਦੇ
ਅਤੇ ਨਸ਼ਟ ਕਰ ਦਿੰਦੇ ਹਨ । 1031

ਆਤਮਾ ਦਾ ਸਰੂਪ ਹੈ ਅਨੰਦ,
ਆਤਮਾ ਅਨੰਤ ਅਸੀਮ ਅਨੰਦ
ਸਾਰੀ ਹੋਂਦ ਹੀ ਅਨੰਦ ਹੈ
ਇਹਨੂੰ ਪੱਕੀ ਤਰ੍ਹਾਂ ਜਾਣਕੇ
ਸਵੈ ਵਿਚ ਰਹੋ ਤੇ ਸਦਾ ਅਨੰਦ ਮਾਣੋ । 1029

ਸੂਰਜ ਦੇਵਤਾ ਕੁਮਾਰ, ਜੋ ਅਪਾਰ ਅਨੰਦ ਦੇਣ ਵਾਲਾ ਹੈ,
ਉਹ ਹੈ ਜੋ ਗੁੱਸੇ ਵਿਚ ਆ ਕੇ ਉਸ ਜੋਰਾਵਰ, ਦੁਸ਼ਟ
ਦੈਂਤ ਦਾ ਮੁਕਾਬਲਾ ਕਰਦਾ ਹੈ ਤੇ ਧੱਕ ਕੇ
ਦਿਲ ਵਿਚ ਲਿਆ ਸੁੱਟਦਾ ਹੈ ਤੇ ਉਥੇ ਉਸ ਨੂੰ ਨਸ਼ਟ ਕਰਦਾ ਹੈ
ਜੋ ਆਪਣੀਆਂ ਛੇ ਇੰਦਰੀਆਂ ਦੁਆਰਾ
ਸੰਸਾਰ ਨੂੰ ਵੇਖਦਾ ਤੇ ਇਸ ਦੀ ਸੰਭਾਲ ਕਰਦਾ ਹੈ । 1031

ਆਤਮਾ ਇਕ ਸ਼ੁਧ ਸਤਿਚੇਤਨਾ ਹੈ
ਸਦਾ ਸਥਿਰ ਇਕ ਪਰਦੇ ਵਾਂਗ
ਵੇਖਣ ਵਾਲੇ, ਦਿਸ ਰਹੇ ਤੇ ਅੱਖੋਂ ਵੇਖੇ ਜਾਣ ਵਾਲੇ ਦਾ ਸੰਸਾਰ
ਇਕ ਚਲ-ਚਿੱਤਰ ਹੈ ਜੋ ਪਰਦੇ ਤੇ ਪੈਣਾ ਹੈ । 1047-48

ਸਵੈ ਇਕ ਸੱਚਾ, ਸਥਿਰ ਕੇਂਦਰੀ ਧੁਰਾ ਹੈ
ਹਉਮੈ ਗੱਡੇ ਦਾ ਅਸ਼ਾਂਤ ਪਹੀਆ ਹੈ
ਜਿਸ ਦਾ ਕੰਮ ਉਪਰ ਉਠਣਾ, ਹੇਠਾਂ ਡਿਗਣਾ
ਤੇ ਸਦਾ ਦੁੱਖ ਉਠਾਉਣਾ ਹੀ ਹੈ । 1052

ਪ੍ਰੇਸ਼ਾਨੀ ਦੇ ਆਲਮ ਵਿਚ
ਮਹਾਂ ਸੱਚ ਦੀ ਥਾਂ ਨਿੱਕੀਆਂ ਸਚਾਈਆਂ ਖੋਜਣਾ
ਇਸ ਤਰ੍ਹਾਂ ਹੀ ਹੈ
ਜਿਵੇਂ ਕੋਈ ਮੂਰਖ ਕਾਮਾ
ਫ਼ਰਸ਼ ਦਾ ਸਾਰਾ ਗੰਦ ਹੂੰਝ ਛੱਡਣ ਦੀ ਥਾਂ
ਹੌਲੀ ਹੌਲੀ ਇਕ ਇਕ ਚੀਜ਼ ਚੁਗ ਕੇ ਥਕਦਾ ਫਿਰੇ । 1076

ਕੀ ਜੀਵ ਅਤੇ ਸ਼ਿਵ ਵਿਚਕਾਰ
ਕੋਈ ਫ਼ਰਕ ਹੋ ਸਕਦਾ ਹੈ,
ਜਾਂ ਗੁਲਾਮ-ਗੁੱਡੇ ਤੇ ਮਾਲਕ ਗੁੱਡੇ ਵਿਚਕਾਰ ?
ਦੋਵੇਂ ਇਕ ਹੀ ਅੰਮ੍ਰਿਤ ਦੇ ਤਾਂ ਬਣੇ ਹੋਏ ਨੇ । 1081

ਲੰਮੀ ਅਤੇ ਪਿਆਰ ਭਰੀ ਸਾਧਨਾ ਵਿਚੋਂ
ਉਸ ਦੇ ਬੇਅੰਤ, ਦਿਲਖਿਚਵੇਂ ਨਾਂ ਅਤੇ ਰੂਪ ਜੋ ਨਿਕਲੇ ਹਨ,

ਉਹ ਕੇਵਲ ਉਸ ਦੇ ਖਿਆਲੀ ਗੁਣ ਹਨ ।
ਸ਼ਿਵ ਦਾ ਸੱਚਾ ਸਰੀਰ
ਨਿਰਾਕਾਰ ਹੈ, ਸ਼ੁਧ ਚੇਤਨਾ ਹੈ । 1099

ਗਿਆਨੀ ਦੀ ਮਹਾਨਤਾ ਨੂੰ ਆਂਕਣ ਲਈ ਚਮਤਕਾਰ
ਇਵੇਂ ਹੀ ਹੈ ਬੇਕਾਰ
ਜਿਵੇਂ ਕੋਈ ਸੂਰਜ ਦੀ ਪ੍ਰਚੰਡ ਸ਼ਕਤੀ ਮਾਪਣ ਨੂੰ
ਛੋਟੀ ਜਿਹੀ ਕਿਸੇ ਮੋਰੀ ਵਿਚੋਂ ਲੰਘਦੇ ਪ੍ਰਕਾਸ਼ ਦੀ
ਪੀਲੀ ਕਿਰਨ ਨੂੰ ਹੀ ਮੂਲਾਧਾਰ ਬਣਾ ਲਏ । 1170

ਨਾ ਕੋਈ ਆਉਂਦਾ ਹੈ ਨਾ ਕੋਈ ਜਾਂਦਾ ਹੈ
ਨਾ ਕੋਈ ਬੰਨ੍ਹਿਆ ਨਾ ਕੋਈ ਯਤਨਸ਼ੀਲ ਹੈ
ਕੋਈ ਪੂਰਨਤਾ ਦੀ ਪ੍ਰਾਪਤੀ ਲਈ ਵਿਆਕੁਲ ਨਹੀਂ ਹੋ ਰਿਹਾ
ਨਾ ਕੋਈ ਮੁਕਤ ਹੋ ਰਿਹਾ ਹੈ
ਇਹ ਮਹਾਂ ਸੱਚ ਹੈ । 1227

# 14. ਤੁਲਨਾਵਾਂ ਅਤੇ ਸਿੱਟਾ

ਇਕ ਗਤੀਸ਼ੀਲ, ਆਤਮ-ਭਰੋਸੇ ਵਾਲਾ ਧਰਮ, ਜਿਸ ਦੀਆਂ ਜੜ੍ਹਾਂ ਵੀ ਅਤੇ ਫੱਲ 'ਮੋਕਸ਼' (ਮੁਕਤੀ) ਜਾਂ ਪ੍ਰਭੂ ਨਾਲ ਏਕੇ ਦਾ ਗਿਆਨ ਹੋਣ, ਸੰਬੰਧੀ ਭਾਰਤੀ ਜੀਵਨ-ਯੋਜਨਾ ਨੂੰ ਆਉਣ ਵਾਲੀਆਂ ਪੀੜ੍ਹੀਆਂ ਲਈ ਆਦਿ ਸ਼ੰਕਰਾ ਤੇ ਰਾਮਾਨੁਜ ਨੂੰ ਸਮਾਜ ਦੇ ਉਪਰਲੇ ਵਰਗਾਂ ਦੇ ਕੱਚ ਦੇ ਭਾਂਡੇ ਵਿਚ ਸਾਂਭ ਰੱਖਿਆ। ਸਾਡੇ ਹੀ ਸਮੇਂ ਵਿਚ ਗਾਂਧੀ ਜੀ ਅਤੇ ਰਮਨਾ ਮਹਾਂਰਿਸ਼ੀ ਨੇ ਕੱਚ ਦੇ ਭਾਂਡੇ ਨੂੰ ਤੋੜ ਸੁਟਿਆ ਅਤੇ ਬੀਜ ਖਿਲਾਰ ਦਿਤੇ ਹਨ। ਉਨ੍ਹਾਂ ਨੇ ਪੰਡਤਾਊ ਹਿੰਦੂ ਧਰਮ ਅਤੇ ਆਮ ਲੋਕਾਂ ਦੇ ਧਰਮ ਵਿਚਕਾਰ, ਗਿਆਨ ਅਤੇ ਕਰਮ ਵਿਚਕਾਰ, ਉਚੀਆਂ ਸ਼੍ਰੇਣੀਆਂ ਅਤੇ ਆਮ ਲੋਕਾਂ ਵਿਚਕਾਰ ਸਭ ਹੱਦਾਂ ਬੰਨੇ ਤੋੜ ਦਿਤੇ ਹਨ। ਵਾਰ ਵਾਰ ਅਤੇ ਬੜੀ ਮਿਹਨਤ ਨਾਲ ਗਾਂਧੀ ਜੀ ਨੇ ਸਵਰਾਜ ਦਾ ਅਰਥ, ਮੁਕੰਮਲ ਵੈਦਿਕ ਅਰਥਾਂ ਵਿਚ ਆਪਣੇ ਅੰਦਰ ਦਾ ਸਵੈ-ਸ਼ਾਸ਼ਨ ਦਸਿਆ ਹੈ। ਸ੍ਰੀ ਅਰਬਿੰਦ ਨੇ ਵੀ ਕਈ ਦਹਾਕਿਆਂ ਦੇ ਆਪਣੇ ਅਸਲੀ ਜੀਵਨ ਦੁਆਰਾ ਸਾਬਤ ਕੀਤਾ ਕਿ ਇਸ ਭੌਤਿਕ ਤੇ ਸਮਾਜਕ ਸੰਸਾਰ ਨਾਲੋਂ ਉਨ੍ਹਾਂ ਲਈ ਗਿਆਨ ਦਾ ਸੰਸਾਰ ਵਧੇਰੇ ਮਹੱਤਵਪੂਰਨ ਹੈ—ਜਿਵੇਂ ਕਿ ਸ਼ੰਕਰਾ ਨੇ ਆਪਣੀ ਜ਼ੋਰਦਾਰ ਕਾਰਜਸ਼ੀਲਤਾ ਰਾਹੀਂ ਸਾਬਤ ਕੀਤਾ ਸੀ ਕਿ ਇਹ ਗ੍ਰਹਿ ਅਤੇ ਇਹ ਪਿਆਰੀ ਧਰਤੀ ਵੀ ਬੜੀ ਮਹੱਤਵਪੂਰਨ ਹੈ। ਸਮਾਜਕ ਚਿੰਤਨ, ਅਸਲੀ ਦੇਸ਼ਭਗਤੀ ਜਿਸ ਦਾ ਅਰਥ ਦੂਜਿਆਂ ਪ੍ਰਤੀ ਮੰਦੀ ਭਾਵਨਾ ਮਨ ਵਿਚ ਰੱਖੇ ਬਿਨਾਂ ਆਪਣੇ ਲੋਕਾਂ ਦੀ ਸੇਵਾ ਕਰਨਾ ਹੈ, ਅਤੇ ਆਪਣੇ ਸਵੈ-ਧਰਮ ਨੂੰ ਮੰਨਣਾ ਤੇ ਉਸਦੀ ਪਾਲਨਾ ਕਰਨਾ ਵੇਦਾਂਤ ਦਾ ਅਸਲੀ ਰੂਪ ਜਾਂ ਪੱਖ ਹੈ ਤੇ ਅਸਲੀ ਸਵਦੇਸ਼ੀ ਹਿੰਦੂ ਧਰਮ ਹੈ ਜਿਸ ਦਾ ਆਧੁਨਿਕ ਯੁਗ ਵਿਚ ਵੀ ਕੁਝ ਅਖੌਤੀ ਯੋਗੀਆਂ ਤੇ ਰਿਸ਼ੀਆਂ ਵਲੋਂ ਦੁਨੀਆਂ ਨੂੰ ਧਰਮ ਦੇ ਨਾਂ ਤੇ ਪੇਸ਼ ਕੀਤੀਆਂ ਜਾਂਦੀਆਂ ਪਾਗਲਾਂ ਵਾਲੀਆਂ ਹਰਕਤਾਂ, ਹੈਰਾਨੀ ਵਿਚ ਪਾਉਣ ਵਾਲੇ ਚਮਤਕਾਰਾਂ, ਅਚਾਨਕ ਸਮਾਧੀ ਦੇ ਵਾਅਦਿਆਂ ਅਤੇ ਜ਼ਿੰਮੇਵਾਰੀ ਤੋਂ ਭੱਜਣ ਵਾਲੇ ਕੌਤਕਾਂ ਨਾਲ ਕੋਈ ਸੰਬੰਧ ਨਹੀਂ। ਵਿਵੇਕਾਨੰਦ, ਗਾਂਧੀ ਅਤੇ ਅਰਬਿੰਦ ਮੋਕਸ਼ (ਮੁਕਤੀ) ਅਤੇ ਧਰਮ ਵਿਚਕਾਰ ਸੁਖਾਵੇਂ ਸੰਬੰਧ ਨੂੰ

ਸਮਝਦੇ ਸਨ ਅਤੇ ਉਹ ਜਦੋਂ ਆਪਣੇ ਲੋਕਾਂ ਲਈ ਪਿਆਰ ਅਤੇ ਚਿੰਤਾ ਵੀ ਉਭਾਰਦੇ ਸਨ ਤਾਂ ਇਹ ਸਵੈ-ਧਰਮ ਤੋਂ ਭਾਂਜ ਵਜੋਂ ਨਹੀਂ ਸੀ ਸਗੋਂ ਸੱਚੇ ਧਰਮ ਦੇ ਇਕ ਤੱਤ ਵਜੋਂ ਸੀ ਅਤੇ ਸਗੋਂ ਹੋਰ ਵਧੇਰੇ ਤੀਬਰਤਾ ਨਾਲ ਆਤਮਕ ਸਾਧਨਾ ਵਜੋਂ ਕ੍ਰਿਆਸ਼ੀਲ ਹੋਣਾ ਸੀ ਅਤੇ ਆਪਣੇ ਲੋਕਾਂ ਦੀ ਭਲਾਈ ਲਈ ਸੀ। ਰਾਜਨੀਤੀ ਅਤੇ ਜਨ-ਸੇਵਾ ਵੀ ਉਸੇ ਤਰ੍ਹਾਂ ਹੀ ਧਰਮ ਦਾ ਅੰਗ ਹਨ ਜਿਵੇਂ ਨਿਜੀ ਅਤੇ ਪਰਵਾਰਕ ਜੀਵਨ। ਧਰਮ ਨੂੰ ਇਸ ਪਿਛੋਕੜ ਵਿਚ ਸਮਝਦੇ ਹੋਏ ਹੀ, ਜੋ ਕਿ ਸਾਰੇ 'ਅਰਥ' ਅਤੇ 'ਕਾਮ' ਨੂੰ ਚਲਾਉਣ ਵਾਲੀ ਸ਼ਕਤੀ ਹੈ ਪਰ ਜੋ ਆਪ ਮੋਕਸ਼ (ਮੁਕਤੀ) ਦੇ ਸਹਾਰੇ ਚਲ ਰਿਹਾ ਹੈ, ਸਾਨੂੰ ਮਹਾਂਰਿਸ਼ੀ ਵਲੋਂ 15 ਅਗਸਤ, 1917 ਨੂੰ ਕੀਤੇ ਪ੍ਰਵਚਨਾਂ ਦੇ ਸਹੀ ਅਰਥ ਸਮਝਣ ਦਾ ਯਤਨ ਕਰਨਾ ਚਾਹੀਦਾ ਹੈ। ਇਹ ਪ੍ਰਵਚਨ 'ਰਮਨ ਗੀਤ' ਦੇ ਦਸਵੇਂ ਅਧਿਆਏ ਵਿਚ ਦਰਜ ਹਨ। ਇਹ ਅਤੇ ਉਨ੍ਹਾਂ ਦੇ ਨਾਲ ਹੀ 'ਚਾਲੀ ਸ਼ਲੋਕਾਂ' ਦੇ ਨਾਲ ਦਿਤੇ ਜ਼ਮੀਮੇ ਵਿਚ 26ਵੇਂ ਤੇ 27ਵੇਂ ਸ਼ਲੋਕ ਅਤੇ ਇਨ੍ਹਾਂ ਤੋਂ ਇਲਾਵਾ 'ਗੱਲਬਾਤ' ਵਿਚ ਕਹੇ ਗਏ ਕਈ ਵਾਕ, ਇਹ ਸਪੱਸ਼ਟ ਕਰ ਦੇਂਦੇ ਹਨ ਕਿ ਗਾਂਧੀ ਵਾਂਗ ਹੀ, ਮਹਾਂਰਿਸ਼ੀ ਵੀ ਸਮਾਜਕ ਬੰਧਨਾਂ ਅਤੇ ਅੰਤਰ-ਰਾਸ਼ਟਰੀ ਭਾਈਚਾਰੇ ਦਾ ਸਤਿਕਾਰ ਕਰਦੇ ਸਨ ਅਤੇ ਆਪਸੀ ਬਰਾਬਰੀ ਦੇ ਅਹਿਸਾਸ ਨੂੰ ਆਤਮਕ ਉੱਚਤਾ ਦਾ ਸੰਕੇਤ ਅਤੇ ਪੈਮਾਨਾ ਸਮਝਦੇ ਸਨ। ਮਹਾਂਰਿਸ਼ੀ ਨੇ ਸ੍ਰੀ ਰਾਮ ਚੰਦਰ ਜੀ ਅਤੇ ਉਨ੍ਹਾਂ ਦੇ ਲੋਭ-ਰਹਿਤ ਕ੍ਰਿਆਸ਼ੀਲਤਾ ਵਾਲੇ ਜੀਵਨ ਦੀ ਮਿਸਾਲ ਨੂੰ ਸਦਾ ਸਾਹਮਣੇ ਰਖਿਆ। ਉਨ੍ਹਾਂ ਨੇ ਮਹਾਤਮਾ ਗਾਂਧੀ ਵਲੋਂ ਗਿਆਨ ਨੂੰ ਕਰਮ (ਕਾਰਜ) ਨਾਲ ਜੋੜਨ ਦੇ ਮਹਾਨ ਤਜ਼ਰਬੇ ਨੂੰ ਮਿੱਤਰਾਂ ਵਾਂਗ ਬੜੀ ਦਿਲਚਸਪੀ ਨਾਲ ਵੇਖਿਆ।

ਗਿਆਨ ਦਾ ਅਰਥ ਕਿਸੇ ਚੀਜ਼ ਬਾਰੇ ਅਨੁਮਾਨ ਲਾਉਣਾ ਨਹੀਂ। ਇਹ ਤਾਂ ਆਪਣੇ ਆਪੇ ਦਾ ਅਨੁਭਵ, ਅਨੰਦ ਅਤੇ ਆਪਣੇ ਸਮੁੱਚੇ ਆਪੇ ਦੀ ਸੁਚੇਤਨਾ ਹੈ। ਕੋਈ ਆਪਣੀਆਂ ਅੱਖਾਂ ਨਹੀਂ ਵੇਖ ਸਕਦਾ ਕੇਵਲ ਇਨ੍ਹਾਂ ਦੀ ਵਰਤੋਂ ਹੀ ਕਰ ਸਕਦਾ ਹੈ। ਕੋਈ ਜੀਵਨ ਦੀ ਹੋਂਦ ਨੂੰ ਜਾਣ ਨਹੀਂ ਸਕਦਾ। ਬਸ ਕੇਵਲ ਜੀਅ ਸਕਦਾ ਹੈ ਜਾਂ ਥੀ ਸਕਦਾ ਹੈ। ਅਤੇ ਇਹ ਥੀਣਾ ਹੀ ਚੇਤਨਾ ਹੈ। ਮੈਂ ਹਾਂ ਅਤੇ ਬਸ। ਇਹ ਖ਼ਾਲਸ ਥੀਣਾ ਹੀ ਸ਼ਿਵ ਹੈ। 'ਸ਼ਿਵ ਨੂੰ ਸੁਪਨਿਆਂ ਵਿਚ ਵੇਖਣ ਦੀ ਆਸ ਨਾ ਕਰੋ, ਸਾਨੂੰ ਦਸਿਆ ਜਾਂਦਾ ਹੈ ਸਗੋਂ ਆਪ ਸ਼ਿਵ ਬੰਨ੍ਹਣ ਲਈ ਤਿਆਰ ਰਹਿਣਾ ਚਾਹੀਦਾ ਹੈ। ਇਹ ਨਹੀਂ ਹੋ ਸਕਦਾ ਕਿ ਕੋਈ ਹਉਮੈ ਵੀ ਕਾਇਮ ਰੱਖੇ ਤੇ ਸ਼ਿਵ ਬਣ ਜਾਏ। ਹਉਮੈ ਦੇ ਤਿਆਗ ਦਾ ਅਰਥ ਹੀ ਚੇਤਨਾ ਤੱਕ ਪਹੁੰਚ ਹੈ। ਥੀ ਕੇ ਜਾਨਣਾ ਹੀ ਸੱਚਾ ਜਾਨਣਾ ਤੇ ਮੁਕੰਮਲ ਜਾਨਣਾ ਹੈ: ਬਾਕੀ ਤਰ੍ਹਾਂ ਦਾ ਜਾਣਨਾ ਅਧੂਰਾ ਅਤੇ ਪ੍ਰਸੰਗਿਕ ਹੁੰਦਾ ਹੈ ਇਹ ਸੱਚਾ ਜਾਣਨਾ ਦੂਜਿਆਂ ਪ੍ਰਤੀ ਹਮਦਰਦੀ ਪੈਦਾ ਕਰ ਦੇਂਦਾ ਹੈ, ਉਨ੍ਹਾਂ ਨਾਲ ਥੀਣ ਅਤੇ ਚੇਤਨਾ ਸਾਂਝੀ ਕਰਨ ਅਤੇ ਨਾਰਾਇਣ ਦੇ ਨਾਨਾ ਰੂਪਾਂ ਨਾਲ ਕ੍ਰਿਆ-ਸ਼ੀਲ ਪ੍ਰੇਮ ਕਰਨ ਲਈ ਤਿਆਰ ਕਰ ਦੇਂਦਾ ਹੈ।

ਸ਼ੁਧ ਵੇਦਾਂਤ ਜਾਂ ਮਹਾਂਰਿਸ਼ੀ ਦਾ ਗਿਆਨ ਅਤੇ ਮਹਾਤਮਾ ਗਾਂਧੀ ਦਾ ਅਸਲੀ

ਵੇਦਾਂਤ ਜਾਂ ਕਰਮਯੋਗ ਦੋਵੇਂ ਇਸ ਤੱਥ ਨੂੰ ਸਵੀਕਾਰ ਕਰਨ ਤੇ ਆਧਾਰਤ ਹਨ ਕਿ ਇਕੋ ਇਕ ਬੁਰਾਈ ਆਪਣੀ ਵੱਖਰੀ ਹੋਂਦ (ਆਪੇ) ਨਾਲ ਲਗਾਉ ਹੈ। ਆਪਣੇ ਗੀਤਾ ਵਿਗਿਆਨਾਂ (1926) ਵਿਚ ਗਾਂਧੀ ਜੀ ਕਹਿੰਦੇ ਹਨ, "ਅਸੀਂ ਸੱਚ ਦੇ ਮਗਰ ਕੇਵਲ ਉਸ ਹਾਲਤ ਵਿਚ ਲੱਗ ਸਕਦੇ ਹਾਂ ਜੇ ਅਸੀਂ ਹਉਮੈ ਦਾ ਤਿਆਗ ਕਰ ਦਈਏ। ਜਦ ਇਕ ਵਾਰ ਅਸੀਂ ਮਹਿਸੂਸ ਕਰ ਲਈਏ ਕਿ ਇਹ ਸਾਰੀ ਸ੍ਰਿਸ਼ਟੀ ਪਰਮਾਤਮਾ ਅੰਦਰ ਵਾਸ ਕਰਦੀ ਹੈ ਤਾਂ ਸਾਨੂੰ ਚੋਰ ਅਤੇ ਸ਼ੇਰ ਵੀ ਆਪਣੇ ਲਗਣਗੇ। ਜਦ ਤੱਕ ਅਸੀਂ ਇਸ ਤਰ੍ਹਾਂ ਮਹਿਸੂਸ ਨਹੀਂ ਕਰਦੇ, ਸਾਨੂੰ ਯਕੀਨ ਹੋਣਾ ਚਾਹੀਦਾ ਹੈ ਕਿ ਅਸੀਂ ਗਿਆਨ ਪ੍ਰਾਪਤੀ ਵਲ ਕੋਈ ਕਦਮ ਨਹੀਂ ਪੁਟਿਆ।

"ਇਹ ਮਨੁੱਖੀ ਸੁਭਾਅ ਹੈ ਕਿ ਚੰਗਿਆਈ ਕਰੇ ਕਿਉਂਕਿ ਸਾਰੇ ਜੀਵ ਇਕ ਹੀ ਹਨ। ਬਾਹਰੋਂ ਦਿਸਦੀ ਸਾਰਿਆਂ ਦੀ ਭਿੰਨਤਾ ਕੋਈ ਅਰਥ ਨਹੀਂ ਰੱਖਦੀ। ਜਦੋਂ ਇਹ ਅਨੁਭਵ ਕਰ ਲਿਆ ਜਾਵੇ, ਫਿਰ ਸਾਰੀ ਹਉਮੈ ਪਿਘਲ ਜਾਂਦੀ ਹੈ।"

1935 ਵਿਚ ਲਿਖੇ ਇਕ ਹੋਰ ਖ਼ਤ ਵਿਚ, ਗਾਂਧੀ ਜੀ ਕਹਿੰਦੇ ਹਨ—

> "ਪੁਨਰ-ਜਨਮ ਵਿਚ ਵਿਸ਼ਵਾਸ ਰੱਖਣ ਲਈ, ਇਹ ਜ਼ਰੂਰੀ ਹੈ ਕਿ 'ਮੈਂ' ਵਿਚ ਵਿਸ਼ਵਾਸ ਰਖਿਆ ਜਾਵੇ। ਜੇ ਮੈਂ ਦੀ ਕੋਈ ਹਸਤੀ ਨਹੀਂ ਅਤੇ ਕੇਵਲ ਪਰਮਾਤਮਾ ਹੀ ਇਕੋ ਹਸਤੀ ਹੈ ਤਾਂ ਕਿਸੇ ਦਾ ਪੁਨਰ-ਜਨਮ ਕੀ ਹੋਵੇਗਾ ਤੇ ਕਿਵੇਂ ਹੋਵੇਗਾ ? ਇਹ ਸੋਝੀ ਆਪਣੇ ਆਪ ਵਿਚ ਵੀ ਇਕ ਪੁਨਰ-ਜਨਮ ਹੈ। ਦਸੋ ਹੈ ਕਿ ਨਹੀਂ ?.. ਸੋਝੀ ਦਿਲ ਰਾਹੀਂ ਆਉਂਦੀ ਹੈ। ਦਿਮਾਗ਼ ਤਾਂ ਕੇਵਲ ਦਲੀਲਾਂ ਦੇ ਸਕਦਾ ਹੈ। ਪਰ ਦਲੀਲ ਦੀ ਕੀਮਤ ਹੀ ਕੀ ਹੈ ? ਕੇਵਲ ਸੇਵਾ ਰਾਹੀਂ ਹੀ ਸੋਝੀ ਆ ਸਕਦੀ ਹੈ।"

ਪਰ ਮਹਾਂਰਿਸ਼ੀ ਅਨੁਸਾਰ, ਸੋਝੀ ਉਤਪਨ ਕਰਨ ਲਈ ਆਪਾ-ਪੜਚੋਲ ਅਤੇ ਸੇਵਾ ਦੋਵੇਂ ਜ਼ਰੂਰੀ ਹਨ।

ਰਮਨ ਮਹਾਂਰਿਸ਼ੀ ਪ੍ਰਤੀ ਮਹਾਂਰਿਸ਼ੀ ਦਾ ਕੀ ਰਵਈਆ ਸੀ, ਉਸ ਦਾ ਅਨੁਮਾਨ ਇਥੋਂ ਲਾਇਆ ਜਾ ਸਕਦਾ ਹੈ ਕਿ ਉਨ੍ਹਾਂ ਦੇ ਨੇੜੇ ਰਹਿਣ ਵਾਲਿਆਂ 'ਚੋਂ ਜਿਵੇਂ ਕਿ ਮਿਸਾਲ ਵਜੋਂ, ਸ਼ੰਕਰ ਨਾਲ ਰਾਜਿੰਦਰ ਪ੍ਰਸ਼ਾਦ ਜਾਂ ਜਮਨਾ ਲਾਲ ਬਜਾਜ ਜਦੋਂ ਵੀ ਜ਼ਰਾ ਉਦਾਸ ਜਾਂ ਘਬਰਾਏ ਹੋਏ ਹੁੰਦੇ, ਮਹਾਤਮਾ ਗਾਂਧੀ ਉਨ੍ਹਾਂ ਨੂੰ ਕਹਿੰਦੇ 'ਜਾਉ ਇਕ ਮਹੀਨੇ ਲਈ ਰਮਨਾਸ਼ਰਮ ਵਿਚ ਵਿਸ਼ਰਾਮ ਕਰ ਕੇ ਆਓ", ਆਮ ਤੌਰ ਤੇ ਉਹ ਉਥੇ ਇਕ ਦੋ ਹਫ਼ਤੇ ਠਹਿਰ ਕੇ ਅਤੇ ਨਵੇਂ ਬੋਝ ਚੁੱਕਣ ਲਈ ਆਤਮਕ ਤੌਰ ਤੇ ਸੁਅਸਥ ਹੋ ਕੇ ਵਾਪਸ ਆ ਜਾਂਦੇ।

ਸਾਧਨਾ ਅਤੇ ਕਰਮ, ਅਡੋਲਤਾ ਅਤੇ ਹਿਲਜੁਲ ਦਰਅਸਲ ਇਕੋ ਸ੍ਰੀ ਕਾਰਜ-ਵਿਧੀ ਦੇ ਸਹਾਇਕ ਪੱਖ ਹਨ। ਇਕ ਚੱਕੀ ਵਿਚ ਉਪਰਲੇ ਪੁੜ-(ਪੱਥਰ) ਦੀ ਤੇਜ਼ ਚਾਲ ਇਸ ਗੱਲ ਤੇ ਨਿਰਭਰ ਕਰਦੀ ਹੈ ਕਿ ਹੇਠਲਾ ਪੁੜ ਕਿੰਨੀ ਕੁ ਮਜ਼ਬੂਤੀ ਨਾਲ

ਅਡੋਲ ਟਿਕਿਆ ਹੋਇਆ ਹੈ। ਇਹੀ ਹਾਲ ਮੂੰਹ ਦੇ ਉਪਰਲੇ ਤੇ ਹੇਠਲੇ ਜਬਾੜੇ, ਪਹੀਏ ਅਤੇ ਉਸਦੇ ਧੁਰੇ ਅਤੇ ਨਟਰਾਜ ਦੇ ਦੋ ਪੈਰਾਂ ਦਾ ਹੈ। ਸ਼ਾਂਤੀ, ਜੋ ਕਿ ਖ਼ਾਲਸ ਚੇਤਨਾ ਜਾਂ ਸਤਿ ਹੈ, ਸਾਡੇ ਸਮੇਂ ਵਿਚ ਮਹਾਂਰਿਸ਼ੀ ਦੇ ਰੂਪ ਵਿਚ ਪ੍ਰਗਟ ਹੋਈ। ਜਿਵੇਂ ਕੀ ਸ਼ਕਤੀ, ਜੋ ਕਿ ਸਤਿ ਵਲੋਂ ਸਤਿ ਦੀ ਚੇਤਨਾ ਅਤੇ ਸਤਿ ਅੰਦਰ ਸਤਿ ਦੀ ਸਤਿ ਵਾਲੀ ਚਾਲ ਹੈ, ਮਹਾਤਮਾ ਗਾਂਧੀ ਦੇ ਰੂਪ ਵਿਚ ਪ੍ਰਗਟ ਹੋਈ। ਸ਼ਾਂਤੀ ਜੋ ਕਿ ਚੇਤਨਾ ਹੈ, ਇਕ ਪੱਖ ਹੈ ਅਤੇ ਸ਼ਕਤੀ, ਜੋ ਕਿ ਕਰਮ ਜਾਂ ਕਾਰਜ ਦੀ ਊਰਜਾ ਹੈ, ਇਸੇ ਸਚਾਈ ਦਾ ਦੂਜਾ ਪੱਖ ਹੈ। ਸਰੋਜਿਨੀ ਨਾਇਡੂ ਅਨੁਸਾਰ, ਦੋ ਮਹਾਨ ਜਿਨ੍ਹਾਂ 'ਚੋਂ ਮਹਾਂਰਿਸ਼ੀ ਨੇ ਸਾਨੂੰ ਸ਼ਾਂਤੀ ਦਿਤੀ ਅਤੇ ਮਹਾਤਮਾ ਗਾਂਧੀ ਜੋ ਸਾਨੂੰ ਸ਼ਾਂਤੀ ਨਾਲ ਇਕ ਪਲ ਵੀ ਬੈਠਣ ਨਹੀਂ ਸਨ ਦੇਂਦੇ ਦੋਵੇਂ ਹੀ ਭਾਰਤ ਦੀ ਆਤਮ ਪੁਨਰ-ਸੁਰਜੀਤੀ ਲਈ ਕੰਮ ਕਰ ਰਹੇ ਸਨ।" ਗਿਆਨੀ ਅਤੇ ਕਰਮਯੋਗੀ ਦੋਹਾਂ ਨੇ ਇਕ ਸੁਅਸਥ ਸਮਾਜ ਵਿਚ ਢੁਕਵਾਂ ਕੰਮ ਕਰਨਾ ਹੁੰਦਾ ਹੈ ਜਿਵੇਂ ਕਿ ਇਕ ਜੀਉਂਦੇ ਸਰੀਰ ਵਿਚ ਅੱਖਾਂ ਤੇ ਹੱਥਾਂ ਨੇ।

ਜੇ. ਕ੍ਰਿਸ਼ਨਾਮੂਰਤੀ ਅਤੇ ਟਮਨ ਮਹਾਂਰਿਸ਼ੀ ਦੇ ਗਿਆਨ ਅਤੇ ਚੇਤਨਾ ਦੀ ਭਰਪੂਰਤਾ ਅਤੇ ਵਤੀਰੇ ਸੰਬੰਧੀ ਵਿਚਾਰਾਂ ਵਿਚ ਦਿਲਚਸਪ ਸਮਾਨਤਾ ਹੈ। ਦੋਵੇਂ ਸਾਧਕਾਂ ਜਾਂ ਜਗਿਆਸੂ ਨੂੰ ਮਨ ਦੇ ਹੱਦੇ ਕੋਲ ਲੈ ਜਾਂਦੇ ਹਨ ਤੇ ਉਥੇ ਜਾ ਕੇ ਅਗਿਆਤ ਵਿਚ ਚੁੱਭੀ ਲਾਉਣ ਲਈ ਛੱਡ ਦੇਂਦੇ ਹਨ। ਦੋਵੇਂ ਸੁਨੇਪਨ ਦਾ ਸਿੱਧਾ ਅਨੁਭਵ ਕਰਨ ਦੀ ਸਲਾਹ ਦੇਂਦੇ ਹਨ ਅਤੇ ਨਾਲ ਹੀ ਵਿਅਕਤੀਗਤ 'ਅਣਹੋਂਦ' ਦਾ ਜਿਸ ਰਾਹੀਂ ਚੇਤਨਾ ਦਾ ਅਰੁੱਕ ਫਵਾਰਾ ਚਾਲੂ ਹੋ ਸਕੇ ਜੋ ਕਿ ਆਪਣੇ ਆਪ ਵਿਚ ਸਭ ਤੋਂ ਵੱਡੀ ਸ਼ਕਤੀ ਅਤੇ ਅਤਿ ਸਿਆਣਪ ਵਾਲਾ ਕਰਮ ਹੈ। ਦੂਜੇ ਸ਼ਬਦਾਂ ਵਿਚ, ਦੋਵੇਂ ਸਾਨੂੰ ਸਮੇਂ ਅਤੇ ਦੋਹਰੀ ਹੋਂਦ ਦੇ ਘੇਰੇ ਤੋਂ ਪਰ੍ਹਾਂ ਹੋਂਦ-ਚੇਤਨਾ ਦੀ ਪੂਰਨਤਾ ਵਲ ਲੈ ਜਾਂਦੇ ਹਨ।

ਦੋਵੇਂ ਉਸ ਗਿਆਨ ਤੇ ਜ਼ੋਰ ਦੇਂਦੇ ਹਨ ਜੋ ਵਿਅਕਤੀ ਨੂੰ ਇਕਸੁਰਤਾ ਅਤੇ ਅੰਦਰ ਦਾ ਗਿਆਨ ਦੇ ਕੇ ਜੀਣਾ ਸਿਖਾਵੇ ਕਿਉਂਕਿ ਹੋਰ ਹਰ ਕਿਸਮ ਦਾ ਗਿਆਨ ਅਧੂਰਾ ਹੁੰਦਾ ਹੈ। ਦੋਵੇਂ ਮਨੋਵਿਗਿਆਨਕ ਚੇਤੇ ਨੂੰ ਅਸਲ ਚੇਤੇ ਤੋਂ ਛੁਟਿਆਂਦੇ ਹਨ ਅਤੇ ਚਾਹੁੰਦੇ ਹਨ ਕਿ ਦਿਮਾਗ ਇਕ ਮਾਧਿਆਮ ਵਾਂਗ ਹੀ ਕੰਮ ਕਰੇ। ਜਿਵੇਂ ਕਿ ਸ਼ੀਸ਼ਾ ਕਰਦਾ ਹੈ ਅਤੇ ਇਸ ਨਾਲ ਨਾ ਹੀ ਵਾਸਨਾਵਾਂ ਚੰਬੜੀਆਂ ਹੋਣ ਤੇ ਨਾ ਹੀ ਬੀਤੇ ਦੇ ਪ੍ਰਭਾਵ। ਦੋਵੇਂ ਜੋ ਸੱਚ ਹੈ, ਦੇ ਅਨੁਭਵ ਦੇ ਰਾਹ ਵਿਚ ਵਿਚਾਰਾਂ ਅਤੇ ਸ਼ਬਦਾਂ ਨੂੰ ਰੁਕਾਵਟ ਸਮਝਦੇ ਹਨ ਅਤੇ ਮੌਨ (ਚੁੱਪ) ਸੰਚਾਰ ਨੂੰ ਬੋਲਾਂ ਨਾਲੋਂ ਵਧੇਰੇ ਸ਼ਕਤੀਸ਼ਾਲੀ ਮੰਨਦੇ ਹਨ। ਦੋਹਾਂ ਨੇੜੇ, ਅਨੁਭਵ ਕਰਨਾ, ਅਨੁਭਵ ਕਰਤਾ ਨਾਲੋਂ ਵਧੇਰੇ ਮਹੱਤਵ-ਪੂਰਨ ਹੈ। ਦੋਹਾਂ ਅਨੁਸਾਰ, ਵਿਚਾਰਕ ਇਕ ਨਕਲੀ ਹਸਤੀ ਹੈ ਜੋ ਵਿਚਾਰ ਨੇ ਸਿਰਜੀ ਹੁੰਦੀ ਹੈ। ਦੋਵੇਂ ਪਹੁੰਚ ਦਾ ਇਕ ਢੰਗ ਅਤੇ ਪੜਚੋਲ ਦਾ ਰਾਹ ਦਸਦੇ ਹਨ ਤੇ ਦੋਵੇਂ ਹੀ ਕਿਸੇ ਸਥਿਰ ਸਿਧਾਂਤ ਜਾਂ ਵਾਦ ਦਾ ਪ੍ਰਚਾਰ ਨਹੀਂ ਕਰਦੇ।

ਦੋਵੇਂ ਹੋਂਦ ਦੇ ਸੱਚ ਪ੍ਰਤੀ ਤੁਰੰਤ, ਅਮਲੀ ਖੋਜ ਲਈ ਪ੍ਰੇਰਨਾ ਦੇਂਦੇ ਹਨ ਅਤੇ ਅਗਲੇ ਜਨਮਾਂ, ਅਗਲੇ ਜਹਾਨਾਂ ਵਿਚ ਦਿਲਚਸਪੀ ਰੱਖਣ ਨੂੰ ਚੰਗਾ ਨਹੀਂ ਸਮਝਦੇ। ਦੋਵੇਂ ਸੰਪਰਦਾਵਾਦ, ਰਹੱਸਵਾਦ (ਤੰਤਰਵਾਦ) ਅਤੇ ਚਮਤਕਾਰੀ ਕਰਤੱਵਾਂ ਨੂੰ ਮਨੁੱਖੀ ਚੇਤਨਾ ਵਿਚ ਵਿਗਾੜ ਪਾਉਣ ਵਾਲੇ ਅਤੇ ਮਨੁੱਖੀ ਏਕਤਾ ਨੂੰ ਭੰਗ ਕਰਨ ਵਾਲੇ ਕਹਿ ਕੇ ਨਿੰਦਦੇ ਹਨ। ਦੋਵੇਂ ਚੇਤਨਾ ਦੀ ਇਥੇ ਅਤੇ ਹੁਣੇ ਕਾਇਆ ਕਲਪ ਲਈ ਜ਼ੋਰ ਦੇਂਦੇ ਹਨ। ਦੋਵੇਂ ਨਕਾਰਾਤਮ ਸਮਰੱਥਾ ਵਿਚ ਵਿਸ਼ਵਾਸ ਰਖਦੇ ਹਨ—ਅਰਥਾਤ ਸਭ ਨੂੰ ਕਲਾਵੇ ਵਿਚ ਲੈਣ ਵਾਲੇ ਪ੍ਰੇਮ ਵਿਚ ਜੋ ਕਿ ਕ੍ਰਿਆਸ਼ੀਲ ਸ਼ਕਤੀ ਵਜੋਂ ਭ੍ਰਿਸ਼ਟ ਅਤੇ ਟੁਕੜੇ ਟੁਕੜੇ ਹੋਏ ਸੰਸਾਰ ਦਾ ਉਧਾਰ ਕਰ ਸਕਦਾ ਹੈ।

ਪਰ ਕ੍ਰਿਸ਼ਨਾਮੂਰਤੀ "ਨਾ-ਰਹਿਤ ਅਨੁਭਵ' ਦਾ ਸੰਚਾਰ ਮੌਨ ਰਾਹੀਂ ਕਰਨਾ ਚਾਹੁੰਦਾ ਹੈ ਜਾਂ ਉਨ੍ਹਾਂ ਸ਼ਬਦਾਂ ਰਾਹੀਂ ਜਿਨ੍ਹਾਂ ਦਾ ਰਵਾਇਤੀ ਧਰਮ ਨਾਲ ਕੋਈ ਸੰਬੰਧ ਨਾ ਹੋਵੇ। ਉਸ ਦਾ ਵਿਚਾਰ ਹੈ ਕਿ ਸੰਚਾਰ ਦੀ ਇਕ ਅਵਸਥਾ ਜੋ ਹੋਂਦ ਵਿਚ ਆ ਜਾਏ ਤਾਂ ਇਹ ਆਪਣੇ ਆਪ ਕਿਸੇ ਢੁੱਕਵੀਂ ਸੰਚਾਰ-ਵਿਵਸਥਾ ਨੂੰ ਜਨਮ ਦੇ ਦੇਵੇਗੀ। ਇਸ ਦੇ ਉਲਟ, ਮਹਾਂਰਿਸ਼ੀ ਸੰਸਾਰ ਦੇ ਧਰਮਾਂ ਵਲੋਂ ਪ੍ਰਚਲਤ ਕੀਤੇ ਸੰਕੇਤਾਂ, ਸਿਖਾ, ਦਲੀਲਾਂ ਅਤੇ ਪ੍ਰਤੀਬਿੰਬਾਂ ਨੂੰ ਸਵੀਕਾਰ ਵੀ ਕਰਦੇ ਹਨ ਤੇ ਵਰਤਦੇ ਵੀ ਹਨ। ਉਹ ਲੋਕਾਂ ਨੂੰ ਪਹਿਲਾਂ ਤੋਂ ਚਾਲੂ ਸਾਧਨਾਵਾਂ ਚਾਲੂ ਰਖਣ ਤੋਂ ਵੀ ਨਹੀਂ ਰੋਕਦੇ ਭਾਵੇਂ ਕਿ ਉਹ ਇਸ ਗੱਲ ਦਾ ਚੰਗਾ ਧਿਆਨ ਰਖਦੇ ਸਨ ਕਿ ਉਨ੍ਹਾਂ ਦੇ ਨਾਲ ਨਾਲ ਉਨ੍ਹਾਂ ਦੇ ਬਦਲ ਵਜੋਂ ਜਾਂ ਸਹਾਇਕ ਵਜੋਂ ਆਪਾ-ਪੜਚੋਲ ਵੀ ਕਰਨ।

ਕਾਰਲਾਈਲ "ਸਾਰਟਰ ਰੀਜ਼ਰਟਸ" Sartor Resartus ਵਿਚ ਇਕ ਨਵੇਂ ਮਿਥਿਹਾਸ ਅਤੇ ਧਰਮ ਦੇ ਦੈਵੀ ਪ੍ਰਕਾਸ਼ ਨੂੰ ਬਿਆਨ ਕਰਨ ਲਈ ਸਭ ਕੁਝ ਨਵਾਂ ਘੜਨ ਦੀ ਗੱਲ ਕਰਦਾ ਹੈ। ਪਰ ਬਦਕਿਸਮਤੀ ਨਾਲ ਇਹ ਉਸ ਬੇਸੁਧ ਵਾਦ ਦਾ ਮੁੱਢ ਬਣਿਆ। ਜਿਸ ਨੂੰ ਨਾਜ਼ੀਵਾਦ ਕਹਿੰਦੇ ਹਨ। ਮਿਥ ਲੋਕਾਂ ਅੰਦਰ ਵੀ ਜਨਮ ਲੈਂਦੇ ਹਨ। ਇਹ ਉਸ ਕੰਮ ਵਿਚ ਵੀ ਪੈਦਾ ਹੁੰਦੇ ਹਨ ਜਿਸ ਵਿਚ ਬਾਲਮੀਕੀ ਅਤੇ ਵਿਆਸ ਵਰਗੇ ਮਹਾਂਰਿਸ਼ੀ ਵੀ ਪੈਦਾ ਹੁੰਦੇ ਹਨ। ਮਿਥ ਅਤੇ ਮਹਾਂਰਿਸ਼ੀ ਘੜੇ ਨਹੀਂ ਜਾ ਸਕਦੇ। ਪਰ ਮਹਾਂਰਿਸ਼ੀ ਵਲ ਪਿਠ ਕੀਤਾ ਜਾ ਸਕਦੀ ਹੈ, ਮਹਾਤਮਾਵਾਂ ਦਾ ਕਤਲ ਕੀਤਾ ਜਾ ਸਕਦਾ ਹੈ ਅਤੇ ਮਿਥ ਦੀ ਦੁਰਵਰਤੋਂ ਕੀਤੀ ਜਾ ਸਕਦੀ ਹੈ। ਜਾਂ ਉਸ ਨੂੰ ਗਲਣ ਸੜਨ ਅਤੇ ਨਸ਼ਟ ਹੋ ਜਾਣਾ ਦਿਤਾ ਜਾਂਦਾ ਹੈ। ਰਮਨ ਮਹਾਂਰਿਸ਼ੀ ਅਤੇ ਗਾਂਧੀ ਸਾਡੇ ਅਡੋਲ ਜੀਵਨ ਅਤੇ ਲਾਹੇਵੰਦੀ ਮਿਥ ਦੇ ਅੰਤਰੀਵ ਅਰਥਾਂ ਅਤੇ ਇਨ੍ਹਾਂ ਦੇ ਭਾਵਪੂਰਤ ਕਾਰਜ ਨੂੰ ਸਮਝਦੇ ਸਨ ਜਿਸ ਨੂੰ ਭਗਵਾਨ ਦਾਸ, ਕੂਮਰਸਵਾਮੀ, ਜ਼ਿਮਰ, ਡੇਨੀਲੋ, ਚਿਦਭਾਵਨੰਦਾ ਅਤੇ ਹੋਰਨਾਂ ਨੇ ਇਤਿਹਾਸ ਅਧਿਆਤਮਵਾਦ, ਆਚਾਰ ਅਤੇ ਮਨੋਵਿਗਿਆਨ ਦੇ ਅਰਥਾਂ ਵਿਚ ਬਿਆਨ ਕੀਤਾ ਹੈ। ਸਾਨੂੰ ਸਪੱਸ਼ਟ ਦਸਿਆ ਗਿਆ ਹੈ ਕਿ ਸਾਡੇ ਦੇਵਤੇ ਕਿਵੇਂ ਹੋਂਦ ਵਿਚ ਆਏ, ਉਨ੍ਹਾਂ ਦੇ ਕੀ ਆਦਰਸ਼ ਸਨ ਅਤੇ

ਅਤਿ ਪੁਰਾਤਨ ਮਾਤਾ, ਪਿਤਾ, ਬੱਚੇ ਦੇ ਮਿੱਥ ਜਾਂ ਨੌਕਰ-ਮਾਲਕ ਦੀ ਮਿਥ ਅੱਜ ਦੀ ਮਨੋਵਿਗਿਆਨਕ ਸਚਾਈ ਨਾਲ ਕਿਵੇਂ ਮੇਲ ਖਾਂਦੀ ਹੈ ਅਤੇ ਕਿਵੇਂ ਇਹ ਕਥਾ ਕਹਾਣੀਆਂ ਆਧੁਨਿਕ ਮਨੁੱਖ ਦੀਆਂ ਜਜ਼ਬਾਤੀ, ਆਚਰਣਕ ਲੋੜਾਂ ਤੇ ਕਾਮਨਾਵਾਂ ਦੀ ਤ੍ਰਿਪਤੀ ਕਰਦੀਆਂ ਹਨ। ਮਹਾਂਰਿਸ਼ੀ ਤੇ ਮਹਾਤਮਾ ਦੋਵੇਂ ਸਾਨੂੰ ਦੇਵ-ਭਗਤੀ ਦੀ ਵਰਤੋਂ ਆਚਰਣਕ ਸਮਾਜਕ ਜ਼ਿੰਮੇਵਾਰੀਆਂ ਤੋਂ ਭੱਜਣ ਲਈ ਕਰਨ ਤੋਂ ਰੋਕਦੇ ਹਨ। ਉਹ ਸ਼ੰਕਰ ਅਤੇ ਰਾਮਾਨੁਜ ਦੇ ਸੱਚੇ ਵੇਦਿਕ ਉਪਦੇਸ਼ਾਂ ਨੂੰ ਅੱਜ ਦੀ ਭਾਸ਼ਾ ਵਿਚ ਦੁਬਾਰਾ ਪੇਸ਼ ਕਰਦੇ ਹਨ।

ਆਮ ਸੂਝ ਬੂਝ, ਦਲੀਲ ਅਤੇ ਤਰਕ ਦੀ ਅਣਦੇਖੀ ਕੀਤੇ ਬਿਨਾ ਹੀ, ਮਹਾਂਰਿਸ਼ੀ ਹਰ ਇਕ ਨੂੰ ਆਪਾ ਜਾਣਨ ਦਾ ਰਾਹ ਦਸਦੇ ਹਨ—ਉਹ ਆਪਾ ਜੋ ਇਸ ਸੰਸਾਰ ਦੇ ਇਕ ਸੁਆਸਥ ਅੰਗ ਵਾਂਗ ਕੰਮ ਕਰਦਾ ਹੋਇਆ, ਕਦੀ ਕਦੀ ਸ਼ੁਧ ਚੇਤਨਾ ਦਾ ਅਨੰਦ ਪ੍ਰਾਪਤ ਕਰ ਸਕਦਾ ਹੈ ਅਤੇ ਸਾਰਾ ਸਮਾਂ ਉਸ ਸਵੈ-ਧਰਮ ਦਾ ਪਾਲਨ ਕਰਦਾ ਹੈ ਜੋ ਕੁਦਰਤੀ ਤੌਰ ਤੇ ਉਸ ਨੂੰ ਮਿਲਿਆ ਹੈ ਅਤੇ ਜੋ ਇਕ ਸਾਧਾਰਣ ਮਨੁੱਖ ਦੀ ਦਿਆਨਤਦਾਰੀ ਇਹ ਸਾਰਾ ਕੁਝ ਕਰਦਾ ਹੋਇਆ ਕਾਇਮ ਰਖਦਾ ਹੈ। ਨਿਰਮਾਣਤਾ ਅਤੇ ਈਮਾਨਦਾਰੀ ਨਾਲ ਕੀਤੀ ਆਪਾ ਪੜਤਾਲ ਰਾਹੀਂ ਕੋਈ ਵੀ ਵਿਅਕਤੀ ਅੰਤਮ ਸੱਚ ਨੂੰ ਅਨੁਭਵ ਕਰ ਸਕਦਾ ਹੈ, ਇਸ ਦਾ ਆਨੰਦ ਮਾਣ ਸਕਦਾ ਹੈ ਅਤੇ ਇਸ ਨੂੰ ਉਸ ਚੇਤਨਾ ਦੇ ਵਿਕਾਸ ਅਤੇ ਵਾਧੇ ਲਈ ਵਰਤ ਸਕਦਾ ਹੈ ਜੋ ਹਰ ਮਨੁੱਖ ਅੰਦਰ ਦੇ ਦਿਲ ਅੰਦਰ ਲਗਾਤਾਰ ਤੇ ਹਰ ਸਮੇਂ ਚਮਕਦੀ ਰਹਿੰਦੀ ਹੈ ਜਿਵੇਂ ਕਿ ਅਸਮਾਨ ਉਤੇ ਸੂਰਜ ਚਮਕ ਕੇ ਸਾਡੇ ਸਭ ਲਈ ਜੀਵਨ ਅਤੇ ਗਰਮੀ ਵੰਡਦਾ ਹੈ। ਇਕ ਵਾਰ ਜਦ 'ਮੈਂ' ਦੀ ਭਾਲ ਸ਼ੁਰੂ ਹੋ ਗਈ ਤਾਂ ਹਉਮੈ ਦਾ ਹਨੇਰਾ ਹੌਲੀ ਹੌਲੀ ਮਿਟ ਜਾਂਦਾ ਹੈ ਅਤੇ ਸੱਚੀ ਹੋਂਦ ਦੇ ਪ੍ਰਕਾਸ਼ ਵਿਚ ਢਲ ਜਾਂਦਾ ਹੈ।

ਮਹਾਂਰਿਸ਼ੀ ਜੋ ਕਿ ਆਪਣੇ ਮੌਨ ਲਈ ਪ੍ਰਸਿੱਧ ਸਨ ਤੇ ਚਟਾਨ ਵਾਂਗ ਅਹਿੱਲ ਸਮਝੇ ਜਾਂਦੇ ਸਨ, ਉਹ ਵੀ ਜਦੋਂ ਆਪਣੇ ਆਸ ਪਾਸ ਕਿਸੇ ਨੂੰ ਰਾਮਾਕ੍ਰਿਸ਼ਨਾ, ਵਿਵੇਕਾਨੰਦ, ਗਾਂਧੀ, ਅਰਬਿੰਦ ਅਤੇ ਹੋਰ ਕਿਸੇ ਮਹਾਂਪੁਰਸ਼ ਦੀ ਆਲੋਚਨਾ ਵਿਚ ਕਾਨਾਫੂਸੀ ਕਰਦੇ ਅਤੇ ਇਕ ਦੂਜੇ ਨਾਲ ਟਾਕਰਾ ਕਰਦੇ ਵੇਖਦੇ ਤਾਂ ਇਕਦਮ ਉਠ ਕੇ ਬੈਠ ਜਾਂਦੇ। ਗੁਸੇ ਨਾਲੋਂ ਜ਼ਿਆਦਾ, ਦੁੱਖ ਦਾ ਪ੍ਰਗਟਾਵਾ ਕਰਦੇ ਹੋਏ ਉਹ ਕਹਿੰਦੇ, "ਇਹ ਸਾਡੀ ਹਉਮੈ ਬੋਲ ਰਹੀ ਹੈ।" ਅਸੀਂ ਮਹਾਂਰਿਸ਼ੀ ਨਾਲ ਜ਼ਿਆਦਤੀ ਕਰਦੇ ਹਾਂ ਅਤੇ ਆਪਣੇ ਆਪ ਨੂੰ ਕੰਗਾਲ ਬਣਾ ਲੈਂਦੇ ਹਾਂ ਜਦੋਂ ਮਹਾਂਰਿਸੀ ਨੂੰ ਫਿਲਾਸਫਰਾਂ ਅੰਦਰ ਫਿਲਾਸਫਰ ਸਮਝਦੇ ਹਾਂ, ਉਨ੍ਹਾਂ ਦੀਆਂ ਸਿਖਿਆਵਾਂ ਦਾ ਵਿਸ਼ਲੇਸ਼ਣ ਕਰ ਕੇ ਉਨ੍ਹਾਂ ਨੂੰ ਨਿਖੇੜਦੇ ਹਾਂ—ਬਜਾਏ ਉਨ੍ਹਾਂ ਨੂੰ ਇਕ ਮਨੁੱਖ ਸਮਝਣ ਦੇ, ਇਕ ਜੀਵਨ-ਮੌਤ ਦੀਆਂ ਹੱਦਾਂ ਪਾਰ ਕਰ ਚੁਕਾ ਮਨੁੱਖ ਅਤੇ ਮਨੁੱਖਤਾ ਦਾ ਪ੍ਰਤੀਬਿੰਬ, ਨਿਚੋੜ ਅਰਥਾਤ ਸਾਡੇ ਸਮੇਂ ਦਾ ਪਰਸ਼ੋਤਮ। ਪੰਛੀ, ਜਾਨਵਰ, ਬੱਚੇ ਅਤੇ ਅਨਪੜ੍ਹ ਵਿਅਕਤੀ ਰਮਨ ਮਹਾਂਰਿਸ਼ੀ ਨਾਲ ਮੁਕੰਮਲ ਇਕਸੁਰਤਾ ਦਾ ਅਨੁਭਵ ਇਸ ਤਰ੍ਹਾਂ ਕਰਦੇ ਸਨ ਜਿਸ ਨੂੰ

ਵਿਦਵਾਨ ਨਾ ਸਮਝ ਸਕਦੇ ਹਨ, ਨਾ ਧਿਆਨ ਕਰ ਸਕਦੇ ਹਨ। ਇਸ ਲਈ ਸਾਨੂੰ ਮਹਾਂਰਿਸ਼ੀ ਨੂੰ ਆਮ ਲੋਕਾਂ ਤੋਂ ਵਖਰੀ ਇਕ ਵਿਲੱਖਣ ਹਸਤੀ ਦੱਸਣ ਦੀ ਗੱਲ ਨਹੀਂ ਕਰਨੀ ਚਾਹੀਦੀ। ਉਹ ਭਾਰਤੀ ਲੋਕਾਂ ਦੇ ਅਸਲ ਪ੍ਰਤੀਨਿਧ ਸਨ। ਉਹ ਸਾਰੇ ਬੰਦਿਆਂ ਵਿਚਕਾਰ ਮੂਲ-ਰੂਪ ਬੰਦਾ ਸੀ ਅਤੇ ਵੀਹਵੀਂ ਸਦੀ ਵਿਚ ਮਨੁੱਖ ਵਲੋਂ ਦੈਵੀ ਮੰਜ਼ਲ ਤੇ ਪਹੁੰਚਣ ਦੇ ਵਿਕਾਸਮਈ ਯਤਨ ਦਾ ਵਧਦਾ ਹੋਇਆ ਕਿਨਾਰਾ।

ਜਿਵੇਂ ਕਾਰਲ ਜੰਗ ਕਹਿੰਦਾ ਹੈ :—

"ਸ੍ਰੀ ਰਮਨ ਭਾਰਤ ਦੀ ਧਰਤੀ ਦਾ ਸੱਚਾ ਪੁੱਤਰ ਹੈ। ਉਹ ਵਾਸਤਵਿਕ ਹੈ ਅਤੇ ਇਸ ਦੇ ਨਾਲ ਹੀ ਬੜਾ ਵਿਲੱਖਣ ਵੀ। ਭਾਰਤ ਵਿਚ ਚਿੱਟੀ ਚਾਦਰ ਦਾ ਸਭ ਤੋਂ ਚਿੱਟਾ ਸਥਾਨ ਹੈ। ਸ੍ਰੀ ਰਮਨ ਦੇ ਜੀਵਨ 'ਚੋਂ ਸਾਨੂੰ ਜੋ ਕੁਝ ਮਿਲਦਾ ਹੈ, ਉਹ ਭਾਰਤ ਦੀ ਅਨੂਪਮ ਪਵਿੱਤਰਤਾ ਹੈ।

ਸ੍ਰੀ ਰਮਨ ਦਾ ਜੀਵਨ ਅਤੇ ਉਨ੍ਹਾਂ ਦੀਆਂ ਸਿਖਿਆਵਾਂ ਕੇਵਲ ਭਾਰਤੀਆਂ ਲਈ ਹੀ ਨਹੀਂ ਸਗੋਂ ਪੱਛਮ ਦੇ ਲੋਕਾਂ ਲਈ ਵੀ ਮਹੱਤਵਪੂਰਨ ਹਨ। ਉਹ ਮਨੁੱਖੀ ਦਿਲਚਸਪੀ ਦਾ ਸ਼ਾਨਦਾਰ ਵਿਰਸਾ ਹੀ ਨਹੀਂ ਹਨ ਸਗੋਂ ਮਨੁੱਖਤਾ ਨੂੰ ਚੁਣੌਤੀ ਦੇਣ ਵਾਲਾ ਉਹ ਸੰਦੇਸ਼ਾ ਵੀ ਹਨ ਜੋ ਇਸ ਨੂੰ ਆਪਾ-ਨਿਯੰਤਰਣ ਦੀ ਕਮੀ ਅਤੇ ਬੇਹੋਸ਼ੀ ਦੇ ਰੌਲੇ ਰੱਪੇ ਵਿਚ ਗੁਆਚ ਜਾਣ ਤੋਂ ਵੀ ਹੁਸ਼ਿਆਰ ਕਰਦੇ ਹਨ।"

ਟਿਲਿਚ "ਈਸਾਈਅਤ ਅਤੇ ਸੰਸਾਰ ਧਰਮਾਂ ਦਾ ਟਾਕਰਾ" ਵਿਚ ਲਿਖਦਾ ਹੈ :—

ਜਦੋਂ ਕੋਈ ਆਪਣੇ ਧਰਮ ਦੀਆਂ ਡੂੰਘਾਈਆਂ ਵਿਚ ਉਤਰਦਾ ਹੈ......ਤਾਂ ਧਰਮ ਦੀ ਆਪਣੀ ਮਹੱਤਤਾ ਘੱਟ ਹੋ ਜਾਂਦੀ ਹੈ ਅਤੇ ਜਿਸ ਵਲ ਇਹ ਇਸ਼ਾਰਾ ਕਰਦਾ ਹੈ, ਇਸ ਦੀ ਵਿਸ਼ੇਸ਼ਤਾ ਟੁੱਟ ਜਾਂਦੀ ਹੈ, ਇਸ ਨੂੰ ਆਤਮਕ ਸੁਤੰਤਰਤਾ ਵਲ ਉਪਰ ਲੈ ਜਾਂਦੀ ਹੈ......।"

ਇਹੀ ਉਹ ਆਤਮਕ ਸੁਤੰਤਰਤਾ ਹੈ ਤੇ ਹਰ ਥਾਂ ਨਜ਼ਰ ਆਉਂਦੀ ਉਹ ਆਤਮਕ ਹੋਂਦ ਹੈ ਜਿਸ ਦੇ ਮਹਾਂਰਿਸ਼ੀ ਪ੍ਰਤੀਬਿੰਬ ਹਨ ਤੇ ਜਿਸ ਦਾ ਉਹ ਪ੍ਰਚਾਰ ਕਰਦੇ ਹਨ। ਉਹ ਹੋਰ ਉਪਦੇਸ਼ ਦੇਂਦੇ ਹਨ ਕਿ ਮੋਕਸ਼ (ਮੁਕਤੀ) ਜੋ ਕਿ ਹਰ ਧਰਮ ਅਤੇ ਸੰਘ (ਸਮਾਜ) ਦਾ ਨਿਸ਼ਾਨਾ ਹੈ, ਕੋਈ ਦੂਰ ਦਾ ਨਿਸ਼ਾਨਾ ਨਹੀਂ ਸਗੋਂ ਹਰ ਵਿਅਕਤੀ ਵਿਚ ਸਦਾ-ਉਪਸਥਿਤ ਸਤਿ ਦੀ ਚੇਤਨਾ ਨਾਲ ਇਕਸੁਰਤਾ ਹੈ। ਇਸ ਇਕਸੁਰਤਾ ਦੀ ਮਾਨਤਾ ਹੀ ਸੱਤ ਦੀ ਬੌਧਿਕ ਪਛਾਣ ਹੈ ਜੋ ਕਿ ਇਕ ਵਿਅਕਤੀ ਨੂੰ ਸੰਤੋਖ, ਤ੍ਰਿਪਤੀ ਤੇ ਉਹ ਬਲ ਦੇ ਸਕਦੀ ਹੈ ਜਿਸ ਨਾਲ ਵਿਅਕਤੀ ਆਪਣੇ ਧਰਮ, ਆਪਣੇ ਸੰਘ (ਸਮਾਜ) ਅਤੇ ਸਮੁੱਚੀ ਮਨੁੱਖਤਾ ਦਾ ਜੀਉਂਦਾ ਜਾਗਦਾ ਕੇਂਦਰ ਬਣ ਸਕਦਾ ਹੈ।

---

ਛਾਪਕ : ਨੈਸ਼ਨਲ ਪ੍ਰੈਸ ਆਫ਼ ਇੰਡੀਆ, 32-ਬੀ, ਪਲੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-110006